**ਸੰਧੀ** ਜਿਨ੍ਹਾਂ ਸ਼ਬਦਾਂ ਦੇ ਮੇਲ ਤੋਂ ਕੁਛ ਫਰਕ ਪੈ ਜਾਵੇ ਪਰ ਜਿਸ ਵਿਚ ਹੋਰ ਸੁਰ ਜਾਂ ਵਿਅੰਜਨ ਨ ਪੈ ਸਕੇ :—
ਪਰਮ + ਈਸਰ = ਪਰਮੇਸਰ ਸੰਧੀ ਤਿੰਨ ਪ੍ਰਕਾਰ ੧ ਸੁਰ ਸੰਧੀ = ਸੁਰ + ਸੁਰ = ਸੁਧਾਖੁਰ = ਸੁਧ੍ਅ + ਅਖਰ ੨ ਵਿਅੰਜਨ ਸੰਧੀ = ਵਿਅੰਜਨ + ਵਿਅੰਜਨ = ਜਗੰਨਾਥ = ਜਗਤ੍ + ਨਾਥ ੩ ਵਿਸਰਗ ਸੰਧੀ

੧ ਸਬਦਾਂ ਦੀ ਅੰਦਰਲੀ ਬਣਤਰ :- ਮੁਰਾਰੀ ( ਮੁਰ+ਅਰੀ ) ੨ ਉਪਸਰਗ ( ਧਾਤੂ ਨਾਲ ਅਗੇਤਰ ) ਉਜੇਵਹਿ=ਉਦ੍ਜੇਵਹਿ ੩ ਸਮਾਸੀ ਸ਼ਬਦ ਸੁਧਾਖਰ = ਸੁਧ+ ਅੱਖਰ

ਸੰਧੀ ਨਿਯਮ :- ੧ ਸੁਰ+ਸੁਰ ੨ ਵਿਅੰਜਨ+ਵਿਅੰਜਨ ੩ ਸੁਰ+ਵਿਅੰਜਨ

੧ ਸੁਰ ਸੰਧੀ ੧ ਅ+ਅ=ਾ, ਅ+ਾ=ਾ, ਾ+ਾ=ਾ ॥ ੨ ਿ+ਿ, ਿ+ੀ, ੀ+ੀ =ੀ
੩ ੁ+ੁ, ੂ+ੁ, ੁ+ੂ=ੂ ੪ ਅ ਜਾਂ ਾ+ਿ ਜਾਂ ੀ=ੇ ੫ ਅ ਜਾਂ ਾ+ ੁ ਜਾਂ ੂ=ੋ
੬ ਅ ਜਾਂ ਾ+ੇ=ੈ, ੭ ਅ, ਾ+ੋ=ੌ, ੌ । ਅ + ੁ= ੌ ॥ ੮ ੰ+ੋ=ੌ

੧ ਸੁਧਾਖੁਰ =ਸੁਧ+ਅੱਖਰ ਪਰਮਾਨੰਦ ਮਲਾਖਾੜਾ ਮੁਖਾਰਬਿੰਦ ਕਾਮਾਰਥੀ ਖੁਧਿਆਰਥ
ਪੁਰਸਾਬਿਰਾ = ਪੁਰਸ + ਆਬਿਰਾ ਦੇਵਾਧਿਦੇਵ ਮਲਆਨਲੇ = ਮਲ੍ਅ + ਅਨਲੇ
ਕਿਰਪਾਕਰਹ = ਕਿਰਪਾ + ਆਕਰਹ ਰੋਮਾਵਲਿ = ਰੋਮ + ਆਵਲਿ ਬਿਖਿਆਦ
੨ ਰਵੀਂਦਰ = ਰਵਿ + ਇੰਦਰ ਮੁਨੀਸਰ = ਮੁਨਿ + ਈਸਰ ਮੁਕਤੀਸਰ ਜੋਗੀਸਰ
ਲਖਮੀਸ ਲਖਮੀ + ਈਸ ੩ ਗੁਰੂਪਦੇਸ = ਗੁਰੁ + ਉਪਦੇਸ
੪ ਗੋਬਿੰਦੇਤਿ = ਗੋਬਿੰਦ + ਇਤਿ = ਗੋਬਿੰਦ੍ ਅ ਇ ਤਿ ਜੋਗੇਸਰ ਪਰਮੇਸਰ
੫ ਪੁਰਖੋਤਮੰ = ਪੁਰਖ ਉਤਮੰ = ਪੁਰਖ੍ ਅ ਉ ਤਮੰ
੬ ਅਨੁਸੁਰ ( ੰ ਂ ) ਤੋ ਪਿਛੋਂ ਸੁਰ ਨਾਲ ਸ਼ਬਦ ਅਰੰਭ ਹੋਵੇ ਤਾਂ ਪਿਛਲਾ ਅਨੁਸੁਰ [ਮ੍] ਹੋ ਕੇ ਅਗਲੇ ਸ਼ਬਦ ਦੇ ਸੁਰ ਨਾਲ ਮਿਲ ਜਾਂਦਾ ਹੈ ਜੇ ਸੁਰ ਅ ਹੈ ਤਾਂ ਮ ਹੋ ਗਿਆ । ਸੁਰ [ਇ] ਦੀ ਥਾਂ ਿ ਅਤੇ ਈ ਦੀ ਥਾਂ ੀ ਹੋ ਜਾਂਦੀ ਹੈ :— ਪੁਰਖਮਨੋਪਿਮੰ = ਪੁਰਖੰ ਅਨੋਪਮੰ ਪਰਮਦਭੁਤੰ = ਪਰੰ ਅਦਭੁਤੰ ਪਰਮਾਦਿ ਪਰੰ ਆਦਿ ਪ੍ਰਸੰਨਮਿਦੰ ਪ੍ਰਸੰਨੰ ਇਦੰ
੭ ਅਦੈਵ ਅਦ੍ ਏਵ । ਸਦੈਵ ਸਦਾ ਏਵ
੮ ਵਨੌਸ਼ਧੀ ਵਨ ਓਸ਼ਧੀ ਮਹੌਸ਼ਧਮ ਮਹਾਂ ਐਸ਼ਧਮ

**ਵਿਸਰਗਸੰਧੀ** — ਵਿਸਰਗ+ਸੁਰ ਜਾਂ ਵਿਅੰਜਨ: —ਨਿਸੁਫਲੰ ਨਿ:ਫਲੰ ਨਿਹ੍ਫਲੰ। ਜੇ ਸ਼ਬਦ ਦੇ ਅੰਤ : ਹੋਵੇ ਤਾਂ ਉ ਬਣ ਜਾਂਦਾ ਹੈ । ਪਰ ਜੇ : ਵਾਲੇ ਸ਼ਬਦ ਤੋਂ ਅਗਲਾ ਸ਼ਬਦ ਕਿਸੇ ਵਰਗ ਦੇ ਤੀਜੇ ਚੌਥੇ ਪੰਜਵੇਂ ਵਿਅੰਜਨ ਜਾਂ ਯ ਰ ਲ ਵ ਨਾਲ ਅਰੰਭ ਹੋਵੇ ਤਾਂ : ਤੋਂ ਬਦਲਿਆ ਇਹ ਉ ਪਹਿਲੇ ਅ ਨਾਲ ਮਿਲਕੇ ੋ ਹੋ ਜਾਂਦਾ ਹੈ ।
ਉਨਿਮੋ ਭਗਵੰਤ ਉਨਿਮਹ ਭਗਵੰਤ ਓਨਿਨ : ਭਗਵੰਤ । ਮਨਸਰਮੰ ਮਨਹਰਮੰ ਮਨ : ਰਮੰ ਮਨੋਰਮੰ । ਨਮਹ ਭਗਵੰਤ ਨਮਸੁਭਗਵੰਤ ਨਮ ਉ ਭਗਵਤ ਨਮ੍ ਅ ਉ ਭਗਵੰਤ ਨਮ ਓ ਭਗਵੰਤ ਨਮੋ ਭਗਵੰਤ ।
ਸਮਾਸੀ ਸ਼ਬਦ :— ਪੁਰਸਾ ਦਮਰਹ = ਪੁਰਸਾਤ੍ ਅਮਰਾ
ਧਾਤੂ ਨਾਲ ਉਪਸਰਗ (ਅਗੇਤਰ ਪਿਛੇਤਰ) :— ਉਜੇਵਹ ਉਦ੍ ਜੇਵਹ । ਉਥਾਪਿ ਉਦ੍ ਥਾਪਿ ।

ਸੰਜੁਗਤ ਸ੍ਵਰ ੍ਵ = ੍ + ਅ ਮਾਤਰਾਂ ਅਨੁਸਾਰ ਪਰ ਪਹਿਲਾ ਖਾਨਾ ਪੂਰਾ ਵ ਪੜ੍ਹੋ

| | |
|---|---|
| ੍ਵ = ਵ | ਅਸ੍ਵ–ਅਸ੍ਵ ਬਿਸ੍ਵ ਬਿਸ੍ਵ [illegible] ਬਾਸ੍ਵ |
| ੍ਵ = ੍ + ਅ | ਸ੍ਵ ਸੁਐ ਹ੍ਵ ਛ੍ਵ ਤ੍ਵ ਦ੍ਵਦ ਦੁਅੱਦ ਦ੍ਵਦ੍ਵ ਦੁਅਦ੍ਵ ਜ੍ਵਰ ਹੰਤਰੀ<br>ਸ੍ਵਸਤ ਸੁਅਸਤ ਸ੍ਵਸਥ ਸ੍ਵਪਨ ਧ੍ਵਜ ਸ੍ਵਰਗ ਸ੍ਵਰੂਪ ਸੁਅਰੂਪ ਸੁਐਰੂਪ |
| ੍ਵ = ੍ + ਅ੍ | ਪਰਮੇਸ੍ਵਰ ਪਰਮੇਸੁਅ੍ਰ ਜਗਤੇਸ੍ਵਰ ਜਗਤੇਸੁਅ੍ਰ |
| ੍ + : | ਪਰਮੇਸੁ : ਰ ਜਗਤੇਸੁ : ਰ |
| ੍ + | ਪਰਮੇਸੁਰ ਜਗਤੇਸੁਰ |
| ੍ਵੱ = ੍ + ਅੱ | ਸ੍ਵੱ ਤ੍ਵੱ |
| ੍ਵੰ = ੍ + ਅੰ | ਸ੍ਵੰ ਸ੍ਵੰਬਰ=ਸੁਅੰਬਰ ਨਮਸ੍ਤ੍ਵੰ=ਨਮੱਸਤੁਐਂ ਦ੍ਵੰਦ੍ਵ ਦੁਅੰਦ੍ਵ<br>ਦ੍ਵੰਦ ਦੁਅੰਦ ਦ੍ਵੰਦ-ਜੁਧ |
| ੍ਵਾ = ਾ + ਆ | ਸ੍ਵਾ ਸੁਆ ਦ੍ਵਾਰਾ ਦੁਆਰਾ [ਦਵਾਰਾ] ਦ੍ਵਾਪਰ ਦੁਆਪਰ ਦ੍ਵਾਰਕਾ<br>ਸ੍ਵਾਸ ਸ੍ਵਾਦ ਸ੍ਵਾਮੀ ਸੁਆਮੀ [ਸਵਾਮੀ] ਸ੍ਵਾਮਿ ਸ੍ਵਾਰਥ ਸ੍ਵਾਸਥ<br>ਸ੍ਵਾਰੀ ਖ੍ਵਾਰੀ ਜ੍ਵਾਨੀ ਬੇਸ੍ਵਾ=ਬੇਸੁਆ ਬਿਸ੍ਵਾਸ ਬਿਸੁਆਸ ਅਨਸ੍ਵਾਦ |
| ੍ਵਾਂ = ੍ + ਆਂ | ਸ੍ਵਾਂ ਸੁਆਂ ਸ੍ਵਾਂਗ ਸੁਆਂਗ ਸ੍ਵਾਂਗੀ ਬੈਸ੍ਵਾਂਤਰਹ |
| ਿ੍ਵ = ੍ + ਇ | ਸਿ੍ਵ=ਸੁਇ ਸਿ੍ਵਰ=ਸੁਇਰ ਦਿ੍ਵਰਾਤ੍ਰੀਣ=ਦੁਇਰਾਤਰੀਣ ਦਿ੍ਵਜ=ਦੁਇਜ<br>=ਦੁਈ |
| ੍ਵੀ = ੍ + ਈ | ਸ੍ਵੀ=ਸੁਈ ਸ੍ਵੀਤਾ=ਸੁਈਤਾ |
| ੍ਵੇ = ੍ + ਏ | ਸ੍ਵੇ=ਸੁਏ ਸ੍ਵੇਤ=ਸੁਏਤ |
| ੍ਵੈ = ੍ + ਐ | ਸ੍ਵੈ=ਸੁਐ ਛ੍ਵੈ ਹ੍ਵੈ |
| ੍ਵ = ੍ + ਅ, | ਛ੍ਵੈ=ਛੁਐ ਹ੍ਵੈ ਸ੍ਵਰਨ । ਖ੍ਵਸ਼=ਖੁ:ਸ਼=ਖੁਸ਼ |

ਯ ਜਜਾ [ਅੱਧਾ ਜ] ਜੇ ਪਹਿਲੇ ਅੱਖਰ ਨੂੰ ਲਗ ਹੋਵੇ ਤਾਂ ਜ ਸੁਰ ਦਾ ਕੰਮ ਦਿੰਦਾ ਹੈ :– ਕਿਯ=ਕਿਅ ਜੀਯ ਲੋਯ ਨਖਿ੍ਤਰ=ਨਖਿਅਤਰ ਲਖਿ੍ਣ ਖਿਗਸੀਦਿ੍ ਪਰਿ੍ਉ ਕੀਐਂ ਕੀਜੈਂ=ਕੀਐਂ ਰਖਿ੍ਂ=ਰਖਿਜੈਂ=ਰਖਿਐਂ ਥਾਕਿ੍ਂ ਜੋੜਿ੍ਂ ਖਿਸਿ੍ਂ ਲਭਦਿ੍ ਕੀਜਾ ਲੋਜਾ ਰੋਯਾਂ ਸਤਿ੍ਂ ਧਿ੍ਵੇ ਧਿਆਵੈ ਤਿ੍ਗਿ ਤਿਆਗਿ ਤਿਆਗ੍ਰ ਅਖਾਦਿ੍ ਆਗਿ੍ ਬਾਸਦੇਵਸਿ੍ ਬਾਸਦੇਵਸ੍ ਗਿਆਨ ਗ੍ਯਾਨ ਗਯਾਨ ਅਵਤਰਿ੍ਉ ਸਿਰਜਿ੍ਉ ਡਰਿ੍ਉ ਮਿਲਿ੍ਓ ਸੂਜੀ ਕਜੁ ਸੇਜੁ ਸੋਜੇ ਕਰੀਜੈ ਜਾਨਿਜੋ ਜਾਨਿਓ ਕਰੀਜੈ

(ਯ) ਯ ੵ =ਿ+ਅ । ਯ ੵ ਇਹ ਇੱਕੋ ਰੂਪ ਹਨ ਗੁਰਬਾਣੀ ਵਿੱਚ ਚਰਨਾਂ ਵਾਲਾ ੵ ਲਿਖਿਆ ਹੈ ਪਰ ਬਾਕੀ ਗ੍ਰੰਥਾਂ ਵਿੱਚ ਬਰਾਬਰ ਯ ਲਿਖਿਆ ਹੈ ।

| | |
|---|---|
| ਯ; ੵ =ਿ+ਅ | ਖਯ=ਖੵ=ਖਿਅ ਜਖਯ=ਜਖੵ=ਜਖਿਅ ਰਖੵਨ=ਰਖਯਨ=ਰਖਿਅਨ ਦਿਬੵ ਲਖੵਨ ਤਿਆਗੵ ਅਨਿਤੵ ਸਿਮ੍ਰਤਬੵ ਨਖੵਤਰ ਸਤੵ ਖੵਤਰੀ ਜਨਮਸੵ ਲਖੵ ਸਿਮਰਤਬੵ ਸਰਬਗੵ ਕਰਤਗੵ ਮੁਖ ਬਾਕੵ ਕਟਾਖੵ ਬਾਸਦੇਵਸੵ ਪ੍ਰੀਖੵਤ ਤੀਖੵਣ ਅਨਿਤੵ ਸੰਸਾਰਸੵ ਹੀਣਸੵ ਗੁਣਗੵ ਦਿਬੵ ਮਨੁਖੵ ਦੁਰਲਭੵ ਤਸੵ ਮਧੵ ਕਲੵ ਸਲੵ ਨਲੵ ਵਯੋਨ=ਵਿਅਨ ਵਯਸ ਵਯਸਕ ਵਯਥਯ=ਵਿਅੱਥੈ ਮੰਨਯਨ ਆਲਿਸਯ ਵਯਸਯ=ਵਿਅਸਿਅ ਵਯਰਥ ਵਯਤਯਸਯ=ਵਿਅਤਿਅਸਿਅ ਵਯਥਯ |
| ਯੰ=ਿ+ਅੰ | ਖੵੰ=ਖਯੰ ਰਖੵੰਤ=ਰਖਿਅੰਤ ਸਤੵੰ ਹਤੵੰ ਗਮੵੰ ਮਿਥੵੰਤ ਭਗਤੵੰ ਅਤੵੰਤ ਮਧੵੰਤ ਲਭਧੵੰ ਅਸਾਧੵੰ ਨਿਰਤੵੰ ਸਤਯੰ ਹਤਯੰ |
| ਯਾ=ਿ+ਆ | ਰਖੵਾ=ਰਖਿਆ ਬ੍ਯਾਸ ਪ੍ਰਕਾਸ੍ਯਾ ਸਿਖ੍ਯਾ ਧ੍ਯਾਯਾ=ਧਯਾਯਾ=ਧਿਆਇਆ ਕਲ੍ਯਾਣ ਬਿਦ੍ਯਾ ਬਿਖ੍ਯਾਦੰ ਗ੍ਯਾਨ = ਗਯਾਨ= ਗਿਆਨ ਅਵਲੋਕ੍ਯਾ ਛੁਟਕ੍ਯਾ ਗ੍ਯਾਤਾ=ਗਯਾਤਾ ਬ੍ਯਾਕਰਣ ਧ੍ਯਾਇਅਉ |
| ਯਾਂ=ਿ+ਆਂ | ਰਖੵਾਂਤ=ਰਖਿਆਂਤ |
| ਯੁ=ਿ+ਉ | ਸਕਯੁ= ਸਕੵ=ਸਕਿਉ |
| ਯੂ=ਿ+ਊ | ਪਯੂ=ਪਿਊ ਸਕੵ=ਸਕਯੂ=ਸਕਿਊ |
| ਯੋ=ਿ+ਓ | ਰਖੵੋ= ਰਖਿਓ ਆਨਯੋ ਮਾਨਯੋ ਬਖਾਨਯੋ ਸੋਖੵੋ |
| ਯੌ=ਿ+ਔ | ਜਾਨਯੌ=ਜਾਨਿਔ |
| ਯੈ=ਿ+ਐ | ਰਖਯੈ=ਰਖਿਐ ਕਰਯੈ=ਕਰਿਐ ਯਗੵੈ=ਯਗਿਐ |

ਅੱਗੇ ਕੁਛ ਦੋਹਰੇ ਰੂਪ ਪੜ੍ਹੋ । ੧ ਸ਼ੁੱਧ ਰੂਪ ੨ ਦੂਜਾ ਰੂਪ

| | |
|---|---|
| ੧ ਪਾਸਿਅ ਪਸਿਅ ਪਾਸਿਐ ਪਾਸਿਐ ਪਾਸਯ ਪਾਸਿਯ ਪਾਸਯੈ ਪਾਸਿਯੈ | ੨ ਪਾਸੇ ਪਾਸਿਐ [ਪਾਸੀ] ਪਾਸਿਐ ਪਾਸਿਐ ਪਾਸਯ ਪਾਸਿਯ ਪਾਸਯੈ ਪਾਸਿਯੈ |

ਗੁਰਬਾਣੀ ਵਿੱਚ ਯ ਦਾ ਦੂਜਾ ਰੂਪ :- ਕਰਯੋ=ਕਰਿਓ, ਕਰਿਯੋ=ਕਰਿਓ [ਕਰੀਓ] ਮਰਿਯੋ ਉਪਰਿਯੋ ਬਿਗਰਿਯੋ ਮਿਯਾਨੇ ਪਿਯਾਰ ਸਾਇਕ=ਸਾਯਕ=ਸਾਯਿਕ ਸਾਯਕ ਸਾਯਿਕ ਛਾਇਯਉ=ਛਾਇਅਉ ਕਰਿਯਉ ਕਾਇਓ=ਕਾਯਓ ਦਾਯਉ ਨਿਵਾਰੵਉ=ਨਿਵਾਰਿਅਉ ਪਰਸੵਉ ਅਵਤਰੵਉ, ਹੁਯਉ ਹੋਯਉ ਅਕਯਥ–ਅਕਿਅਥ

ਸਮਜ੍ਯਾ=ਸਮੱਜਿਆ ਖ੍ਯਿੰਤ=ਖਿਯਿੰਤ ਰਿਦ੍ਯੰ ਅਖ੍ਯੁ=ਅਖਿਅਉ, ਅਖਇਅਉ ਖ੍ਯਾ ਆਸ੍ਯੰ ਲਜ੍ਯਾ ਨਠ੍ਯੋ ਸਕ੍ਯਥ ਜਿਤਿਯੋ ਪਢਿਯੋ ਹਣਿਯੋ ਜਗਿਯੰ ਨ੍ਯਾਵੈ ਘੁੰਘ੍ਯਾਰੰ ਭਲ੍ਯ=ਭਲਾਏ ਤਿੰਨ ਕਾਲ :– ਕਰਿਉ ।

## ਸੰਜੁਕਤ ਮੁਹਾਰਨੀ ੫ (ਯ)

| | | ਾ | ਾਂ | ੇ | ੈ | ੋ | ੌ | ੰ | ੀ | ਿ | ੁ | ੂ |
|---|---|---|---|---|---|---|---|---|---|---|---|---|
| | ਕਯ | ਕਯਾ | ਕਯਾਂ | ਕਯੇ | ਕਯੈ | ਕਯੋ | ਕਯੌ | ਕਯੰ | ਕਯੀ | ਕਯਿ | ਕਯੁ | ਕਯੂ |
| ਾ | ਕਾਯ | ਕਾਯਾ | ਕਾਯਾਂ | ਕਾਯੇ | ਕਾਯੈ | ਕਾਯੋ | ਕਾਯੌ | ਕਾਯੰ | ਕਾਯੀ | ਕਾਯਿ | ਕਾਯੁ | ਕਾਯੂ |
| ਾਂ | ਕਾਂਯ | ਕਾਂਯਾ | ਕਾਂਯਾਂ | ਕਾਂਯੇ | ਕਾਂਯੈ | ਕਾਂਯੋ | ਕਾਂਯੌ | ਕਾਂਯੰ | ਕਾਂਯੀ | ਕਾਂਯਿ | ਕਾਂਯੁ | ਕਾਂਯੂ |
| ੁ | ਕੁਯ | ਕੁਯਾ | ਕੁਯਾਂ | ਕੁਯੇ | ਕੁਯੈ | ਕੁਯੋ | ਕੁਯੌ | ਕੁਯੰ | ਕੁਯੀ | ਕੁਯਿ | ਕੁਯੁ | ਕੁਯੂ |
| ੂ | ਕੂਯ | ਕੂਯਾ | ਕੂਯਾਂ | ਕੂਯੇ | ਕੂਯੈ | ਕੂਯੋ | ਕੂਯੌ | ਕੂਯੰ | ਕੂਯੀ | ਕੂਯਿ | ਕੂਯੁ | ਕੂਯੂ |
| ੋ | ਸੋਯ | ਸੋਯਾ | ਸੋਯਾਂ | ਸੋਯੇ | ਸੋਯੈ | ਸੋਯੋ | ਸੋਯੌ | ਸੋਯੰ | ਸੋਯੀ | ਸੋਯਿ | ਸੋਯੁ | ਸੋਯੂ |
| ੌ | ਸੌਯ | ਸੌਯਾ | ਸੌਯਾਂ | ਸੌਯੇ | ਸੌਯੈ | ਸੌਯੋ | ਸੌਯੌ | ਸੌਯੰ | ਸੌਯੀ | ਸੌਯਿ | ਸੌਯੁ | ਸੌਯੂ |
| ਿ | ਸਿਯ | ਸਿਯਾ | ਸਿਯਾਂ | ਸਿਯੇ | ਸਿਯੈ | ਸਿਯੋ | ਸਿਯੌ | ਸਿਯੰ | ਸਿਯੀ | ਸਿਯਿ | ਸਿਯੁ | ਸਿਯੂ |
| ੀ | ਤੀਯ | ਤੀਯਾ | ਤੀਯਾਂ | ਤੀਯੇ | ਤੀਯੈ | ਤੀਯੋ | ਤੀਯੌ | ਤੀਯੰ | ਤੀਯੀ | ਤੀਯਿ | ਤੀਯੁ | ਤੀਯੂ |
| ੇ | ਬੇਯ | ਬੇਯਾ | ਬੇਯਾਂ | ਬੇਯੇ | ਬੇਯੈ | ਬੇਯੋ | ਬੇਯੌ | ਬੇਯੰ | ਬੇਯੀ | ਬੇਯਿ | ਬੇਯੁ | ਬੇਯੂ |
| ੈ | ਬੈਯ | ਬੈਯਾ | ਬੈਯਾਂ | ਬੈਯੇ | ਬੈਯੈ | ਬੈਯੋ | ਬੈਯੌ | ਬੈਯੰ | ਬੈਯੀ | ਬੈਯਿ | ਬੈਯੁ | ਬੈਯੂ |
| ੰ | ਬੰਯ | ਬੰਯਾ | ਬੰਯਾਂ | ਬੰਯੇ | ਬੰਯੈ | ਬੰਯੋ | ਬੰਯੌ | ਬੰਯੰ | ਬੰਯੀ | ਬੰਯਿ | ਬੰਯੁ | ਬੰਯੂ |
| ੱ | ਦੱਯ | ਦੱਯਾ | ਦੱਯਾਂ | ਦੱਯੇ | ਦੱਯੈ | ਦੱਯੋ | ਦੱਯੌ | ਦੱਯੰ | ਦੱਯੀ | ਦੱਯਿ- | ਦੱਯੁ | ਦੱਯੂ |
| ੱਾ | ਪੱਾਯ | ਪੱਾਯਾ | ਪੱਾਯਾਂ | ਪੱਾਯੇ | ਪੱਾਯੈ | ਪੱਾਯੋ | ਪੱਾਯੌ | ਪੱਾਯੰ | ਪੱਾਯੀ | ਪੱਾਯਿ | ਪੱਾਯੁ | ਪੱਾਯੂ |

ਯ ਦਾ ਉਚਾਰਨ ੧ ਪਹਿਲਾ ਅੱਖਰ ਮੁਕਤਾ ਹੋਵੇ ਤੇ ਯ ਵੀ ਮੁਕਤਾ ਹੋਵੇ ਤਾਂ ਯ=ੈ ਜਿਵੇਂ ਜ੍ਯ=ਜੈ ੨ ਪਹਿਲਾ ਅੱਖਰ ਾ ੁ ੂ ੇ ੈ ਵਾਲਾ ਹੋਵੇ ਤੇ ਯ ਮੁਕਤਾ ਹੋਵੇ ਤਾਂ ਯ=ਇ ਜਿਵੇਂ ਕਾਯ=ਕਾਇ ੩ ਪਹਿਲਾ ਅੱਖਰ ਮੁਕਤਾ ਾ ੁ ੂ ੋ ੌ ਵਾਲਾ ਹੋਵੇ ਤੇ [ਯ] ਾ ੇ ੈ ੋ ੌ ੰ ਵਾਲਾ ਹੋਵੇ ਤਾਂ ਯ=ਇ+ਅ ਸੁਰ ਜਿਵੇਂ ਕਾਯਾ=ਕਾਇਆ ੪ ਪਹਿਲੇ ਅੱਖਰ ਨੂੰ ਿ ਤੇ ਅੱਗੇ ਯ ਹੋਵੇ ਤਾਂ ਯ=ੀ ਜਿਵੇਂ ਜਿਯ=ਜੀ ੫ ਪਹਿਲਾ ਅੱਖਰ ੀ ੇ ੈ

ਵਾਲਾ ਹੋਵੇ ਤੇ ਅੱਗੇ ਯ ਹੋਵੇ ਤਾਂ ਯ=ਅ ਜਿਵੇਂ ਜੀਯ=ਜੀਅ ੬ ਯ ਨੂੰ ੀ ਹੋਵੇ ਤਾਂ ਯੀ=ਈ ਜਿਵੇਂ ਕਾਯੀ=ਕਾਈ ੭ ਪਿਛਲੇ ਯਿ=ਈਇ ਜਿਵੇਂ ਦਯਿ=ਦਈਇ ਅਤੇ ਦਯੁ=ਦਈਉ ੮ ਪਹਿਲੇ ਅੱਖਰ ਨੂੰ ੍ ਜਾਂ ੑ ਹੋਵੇ ਤਾਂ ਯ ਪੂਰਾ ਪੜ੍ਹੋ ।

੧ ਯ ਪੂਰਾ ਰੂਪ ੨ ਜ (੍) ਦੋਵੇ ਇੱਕੋ ਰੂਪ ਹਨ ੩ ਖ ਕੇਵਲ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੱਡੇ ਸਰੂਪ ਵਿੱਚ ਹੀ ਆਇਆ ਹੈ ਯ ਅਤੇ ਜ ਦੋਹਾਂ ਦੀ ਜਗ੍ਹਾ ਵਰਤਿਆ ਹੈ ।

ਯ ਦਾ ਸਹੀ ਉਚਾਰਨ ੧ ਅਰੰਭ ਵਿੱਚ :- ਯਾ ਯਾਸ ਯਾਦ ਯਾਹਿ ਯਕ ਯਤੀ ਯਮੁਨਾ ਯੌਗੀ ਯੱਗ ਯਗਜ ਯਕੀਨਾ ਯਾਨੜੀਏ ਯਾਤਨਿਕ ਯੁਯਾਤੀ ਯਤਃ ਯਯਾਵਤ ਯਾਤਾਯਾਤ ਯਾਤਾਯ ਜਿਯਾਸੂ ਪੂਯਾਰੀ ਜਿਯਕਸ ਯੰਤ੍ਰ

੨ ਯ ਤੋਂ ਪਹਿਲਾ ਅੱਖਰ ੰ ਜਾਂ ੱ ਵਾਲਾ ਹੋਵੇ :- ਸੰਯ ਸੰਯਮ ਸੰਯਤ ਸੰਯੋਗ ਗੱਯ ਧੱਯ ਰੱਯਤ ਨਿੱਯਰ ਭੱਯਾ ਮੱਯਾ ਬਚੱਯਾ ਮਰੱਯਾ ਚਰੱਯਾ ਭਛੱਯਾ ਸ੍ਰੱਯਾ ਸਵੱਯਾ ਸਵੱਈਆ ਸਵੈੱਯਾ ਸ੍ਰੈੱਯਾ ਸ੍ਰਿਯਾ ਦਿਖਰੱਯਾ ਭਰਮੱਯਾ ਦੱਯੈ ਭੱਯਾਂ ਮੁੱਯੇ=ਮੁਈਏ ਆਯੁਤ ਆਯੁਧ ਸਾਯੁਜ ਰਮੱਯੇ ਨੈੱਯਮਕ੍ਤਾ ਕਨੱਇਯਾ

੩ ਯ ਤੋਂ ਪਹਿਲਾ ਅੱਖਰ ੍ ਹੋਵੇ :- ਸੂਰ੍ਯ ਗੁਹ੍ਯ ਬੇਹ੍ਯ ਚੱਰ੍ਯ ਪੈਰ੍ਯ ਕਾਰ੍ਯ ਆਰ੍ਯਾ ਅਚਾਰ੍ਯਾ ਚਰ੍ਯਾ ਸੌਰ੍ਯੀ ਨ੍ਰਿਯਤਨ ਪ੍ਰਯਾਯ=ਪ੍ਰਯਾਇ

੧ ਯ=ੈ ਜਯ=ਜੈ ਦਯ ਬਯਨ=ਬੈਨ ਨਯਨ ਅਯ ਯਯ ਮਯ ਭਯਮਨ ਬਾਢਯ ਭਰਨਾਢਯ ਵਯਸ ਵਯਸਕ ਵਯਸਜਕ ਵਯਸਜਤਵ=ਵੈਸਿਅਤਵ ਦ੍ਰਯਣਕ

੨ ਯ=ਇ ਕਾਯ=ਕਾਇ ਪਾਯਖ ਗੁਮਾਯ ਪਾਯਰਾ ਪਾਯਤਨ ਪ੍ਰਾਯ ਸ਼ਾਯਦ ਸਾਯਕੰ ਕਾਯਉ=ਕਾਇਉ ਉਪਾਯਉ ਵਾਯਨੀ ਵਾਯਵਜੇ ਭੂਯ=ਭੂਇ ਸੁਯਨ ਰੂਯ=ਰੂਇ ਪ੍ਰਯੜਸੰ ਲੇਯ=ਲੇਇ ਗੋਯਲ ਪ੍ਰਣੇਯ ਧੌਯ=ਧੌਇ

੩ ਯ=ਇ+ਅ ਗਯਾ=ਗਇਆ ਪਯਾਲ=ਪਇਆਲ ਗਯੇ=ਗਇਏ ਗਯੋ=ਗਇਓ ਭਯੰ=ਭਇਅੰ 'ਨਿਰਭਯੰ ਮਯੰਕ ਨਿਰਭਯਹ ਅਯਾਨਾ ਭਯਾਨ ਆਯਾ=ਆਇਆ ਗਾਯਾ ਦ੍ਰਿੜਾਯਾ ਗਾਯੈ=ਗਾਇਐ ਬਨਾਯੋ ਉਪਜਾਯੋ ਗਾਯੰ ਪਾਯੰ ਧਾਯੰਤੇ ਗਯੰਦ ਦੂਯਾ=ਦੂਇਆ ਛੁਯੋ ਤੁਯੰ=ਤੁਇਅੰ ਭੁਯੰਗਮ ਸੁਯੰਬਰ=ਸੁਇਅੰਬਰ ਸੂਯਾ ਬੋਯਾ ਬੋਯੰ

੪ ਯ=ੀ :- ਜਿਯ=ਜੀ ਕਿਯ ਜਿਯਕਸ਼=ਯੀਕਸ਼

੫ ਯ=ਅ :- ਜਿਯਾ=ਜੀਆ ਪ੍ਰਿਯਾ ਦਿਯੇ=ਦਿਏ ਵਿਯਾਜਜ=ਵੀਆਜਿਅ ਜਿਯੈ=ਜੀਐ ਕਰਿਯੋ=ਕਰੀਓ ਪਿਯੂਖ ਤਾਰਿਯਹ=ਤਾਰੀਅਹ ਮਾਰਿਯਹ ਉਬਰਿਯਹ

ਜੀਯ=ਜੀਅ ਗੁਣੀਯ ਰਮਣੀਯ ਕੀਯਉ ਛਤ੍ਰੀਯੰ ਪੀਯੂ=ਪੀਉ ਕਟੀਯਾ ਪੀਯੂਖ
ਪਗੀਯਾਪਤ ਕੇਯ=ਕੇਅ ਦੁਰਗੇਯ ਅਦੇਯ ਸ੍ਰੇਯ ਜਨੇਯਾ ਕੇਯੀ=ਕੇਈ ਭੇਯੰ ਪੈਯ
ਧਰਨੈਯ ਹੈਯਾਤੀ ਭੈਯਾਨ ਭੈਯੰ ਵੈਯਤ੍ਰਖ ਨੈਯਤ੍ਰੂਆ=ਨੈਅਤ੍ਰੂਆ ਵੈਯਸ਼੍ਯ=ਵੈਅਸ਼ਿਅ
ਿ ੀ ਵਾਲੇ :- ਜਿਯਾ=ਜੀਯਾ=ਜੀਆ ਤ੍ਰਿਯਾ ਤ੍ਰੀਯਾ ਤ੍ਰੀਆ ਕਰਿਯੋ ਕਰੀਯੋ
ਸਮਝਿਯਹੁ ਸਮਝੀਯਹੁ ਸਮਝੀਅਹੁ ਵਧਿਯਾ ਵਧੀਆ ਡਾਕਿਯਾ ਡਾਕੀਆ ਜਿਯਤ
ਜੀਯਤ ਜੀਅਤ ਕਰਿਯਹੁ ਕਰੀਅਹੁ ਨਿਵਰਿਯੈ ਨਿਵਰੀਐ ਤਾਰਿਯੈ ਤਾਰੀਐ

੬ ਯੀ=ਈ ਦਯੀ=ਦਈ ਦਾਯੀ=ਦਾਈ ਨਯਾਯੀ=ਨਿਆਈ ਦੂਯੀ ਦੂਈ ਦੂਯੀ
ਸੋਯੀ ਕੋਯੀ ਕਿਯੀ = ਕੀਯੀ = ਕੀਈ

੭ ਯਿ=ਈਇ ਦਯਿ=ਦਈਇ
ਯੁ=ਈਉ ਦਯੁ=ਦਈਉ ਮਰਿਯੁ=ਮਰੀਉ

੮ ਯ=ਯ ਜੇ ਪਹਿਲੇ ਅੱਖਰ ਨੂੰ ੰ ਜਾਂ ੱ ਹੋਵੇ :- ਭੱਯਾ ਜਾਂ ਭੱਈਆ
ਜਿੱਯਤ ਸੰਯਮ ਸੰਯੋਗ ਆਦਿਕ ਪਿਛਲੇ ਸਫੇ ਤੇ ਨੰ: ੨ ਪੜ੍ਹੋ

ਦੋ ਯ   ਤਿੰਨ ਯ ਆਦਿਕ

ਯ=ੈ ਇ ਇ+ਅ ਅ   ਯ=ਿ+ਅ
ਯਯ=ਯੈ ਜਯ=ਜੈ ਯਯ=ਯਿਅ ਜਯ=ਿ+ਅ+ੈ=ਇਐ
ਵਯਯ=ਵਿਐ ਧਯਯ ਅਵਯਯ=ਅਵਿਐ ਅਧਯਯ ਛਪਯਯ ਪ੍ਰਤ੍ਯਯ ਅਪ੍ਰਤ੍ਯਯ
ਵਯਤਯਯ=ਵਿਅਤਿਐ ਵਯਯਤ=ਵਿਐਤ ਵਯਯਕ ਮਧਯਯਨ ਵਯਯਕਰ ਵਯਯਸੀਲ
ਧਯਾਯੀ=ਧਿਆਈ ਅਧਯਾਯੀ ਨਯਾਯੀ ਧਯਾਯਾ=ਧਿਆਇਆ ਲਯਾਯਾ
ਵਯਾਪਾਯ=ਵਿਆਪਾਇ ਵਯਾਪਾਸ੍ਰਯ=ਵਿਆਪਾਸ੍ਰੇ ਵਯਾਯਾਮ=ਵਿਆਯਾਮ
ਧਿਆਇ=ਧਯਾਯ ਅਧਯਾਯ ਨਯਾਯ ਅਨਯਾਯ ਧਯਾਯਤ=ਧਿਆਇਤ ਪਯਾਯਤ
ਨਯਾਯਕ ਲਯਯ=ਲਇਐ ਲਯਯ=ਲੇਇਅ ਵ੍ਯੈ ਵ੍ਯਯ ਵਰ੍ਯੈ ਪ੍ਰਯੋਗ ਪ੍ਰਯਤਨ
ਤਿੰਨ ਯ   ਵਿਅਤਿਅਸਿਏ = ਵਯਤਯਸਯੇ   ਧਿਅਇਐ = ਧਯਯਯ
ਧਯਾਯਯ=ਧਿਆਇਐ

੩ ੪ ਸ੍ਵਰੀ ਸ਼ਬਦ :- ਆਇਆ=ਆਯਾ ਆਇਆਈ ਆਇਓ ਆਯੋ
ਆਈਆਂਈਂ ਅੱਯਾਂਈਂ ਲਾਇ+ਹਿ ਚਲਾਇ+ਹਿ ਭਵਾਇ+ਹਿ ਸੁਣਾਇ+ਹਿ
ਚੜ੍ਹਿਏ ਜੜ੍ਹਿਏ ਜੜੀਏ ਸੁਣਿਆ ਸੁਣਿਐ ਸੁਣੀਐ ਸੁਣੀਏ ਜਾਣਿਐ ਮੰਨਿਐ
ਲਾਇਐ ਲਇਐ ਗਇਐ ਅਇਐ ਕਹਿਐ ਰਹਿਐ ਹੋਇਐ ਜਾਇਐ ਨ੍ਹਾਇਐ

## ਗੁਰਸਿੱਖੀ ਗੁਰਮਤਿ

੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥ ਬੋਲੇ ਸੋ ਨਿਹਾਲ ॥ ਸਤਿ ਸ੍ਰੀ ਅਕਾਲ ॥ ਨਾਨਕ ਨਾਮ ਚੜ੍ਹਦੀ ਕਲਾ ॥ ਤੇਰੇ ਭਾਣੇ ਸਰਬੱਤ ਕਾ ਭਲਾ

### ਦਸ ਸਤਿਗੁਰੂ ਸਾਹਿਬਾਨ ਜੀ ਦੇ ਪਵਿੱਤਰ ਨਾਮ

੧ ਪਹਿਲੇ ਪਾਤਿਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ
੨ ਦੂਜੇ ਪਾਤਿਸ਼ਾਹ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ
੩ ਤੀਜੇ ਪਾਤਿਸ਼ਾਹ ਸ੍ਰੀ ਗੁਰੂ ਅਮਰ ਦਾਸ ਸਾਹਿਬ ਜੀ
੪ ਚੌਥੇ ਪਾਤਿਸ਼ਾਹ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ
੫ ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ
੬ ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ
੭ ਸੱਤਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ
੮ ਅੱਠਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ
੯ ਨਾਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ
੧੦ ਦੱਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ

ਦਸਾਂ ਪਾਤਿਸ਼ਾਹੀਆਂ ਦੇ ਪਵਿੱਤਰ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

### ਖਾਲਸਾ ਪੰਥ

ਚਾਰ ਸਾਹਿਬ ਜ਼ਾਦੇ ਸਾਹਿਬ ਜ਼ਾਦਾ ਬਾਬਾ ਅਜੀਤ ਸਿੰਘ ਜੀ ਸਾ: ਬਾਬਾ ਜੁਝਾਰ ਸਿੰਘ ਜੀ ਸਾ: ਬਾਬਾ ਜੋਰਾਵਰ ਸਿੰਘ ਜੀ ਸਾ: ਬਾਬਾ ਫਤਹਿ ਸਿੰਘ ਜੀ

ਪੰਜ ਪਿਆਰੇ ਪਿਆਰੇ ਦਇਆ ਸਿੰਘ ਜੀ ਪਿਆਰੇ ਧਰਮ ਸਿੰਘ ਜੀ ਪਿਆਰੇ ਹਿੰਮਤ ਸਿੰਘ ਜ਼ੀ ਪ੍ਰਿਆਰੇ ਮੋਹਕਮ ਸਿੰਘ ਜੀ ਪਿਆਰੇ ਸਾਹਿਬ ਸਿੰਘ ਜੀ

ਪੰਜ ਬਾਣੀਆਂ। ਜਪੁ ਜੀ ਸਾਹਿਬ ਜਾਪੁ ਸਾਹਿਬ ਸਵੈਯੇ ਚੌਪਈ ਅਨੰਦ ਸਾਹਿਬ

ਪੰਜ ਤਖਤ। ਸ੍ਰੀ ਅਕਾਲ ਤਖਤ ਸਾਹਿਬ (ਸ੍ਰੀ ਅੰਮ੍ਰਿਤਸਰ ਸਾਹਿਬ) ਤਖਤ ਸ੍ਰੀ ਹਰਿਮੰਦਰ ਸਾਹਿਬ (ਸ੍ਰੀ ਪਟਨਾ ਸਾਹਿਬ) ਤਖਤ ਸ੍ਰੀ ਕੇਸ ਗੜ੍ਹ ਸਾਹਿਬ (ਸ੍ਰੀ ਅਨੰਦਪੁਰ ਸਾਹਿਬ ਤਖਤ ਸ੍ਰੀ ਦਮਦਮਾ ਸਾਹਿਬ ਤਖਤ ਸ੍ਰੀ ਹਜ਼ੂਰ ਸਾਹਿਬ (ਨੰਦੇੜ)

ਪੰਜ ਕਕਾਰ। ਜੋ ਧਾਰਨੇ ਹਨ। ਕੇਸ ਕੰਘਾ ਕਿਰਪਾਨ ਕੜਾ ਕਛਹਿਰਾ

ਕੁਰਹਿਤਾਂ ਜੋ ਛੱਡਣੀਆਂ ਹਨ ਕੇਸਾਂ ਦਾ ਕਤਲ ਤਮਾਕੂ ਕੁਠਾ ਮਾਸ ਪਰਾਈ ਇਸਤ੍ਰੀ ਸ਼ਰਾਬ ਜੂਠ ਸਾਰੇ ਅਮਲ ਅਤੇ ਝੂਠ ਈਰਖਾ ਨਿੰਦਾ ਚੁਗਲੀ ਔਗੁਣ

ਖਾਲਸਾ ਪੰਥ ਦੀ ਧਾਰਮਿਕ ਬੰਸਾਵਲੀ ਖਾਲਸੇ ਦੇ ਧਰਮ ਦੇ ਪਿਤਾ :- ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ । ਖਾਲਸੇ ਦੀ ਧਰਮ ਦੀ ਮਾਤਾ :- ਮਾਤਾ ਸਾਹਿਬ ਦੇਵਾਂ ਕੌਰ ਜੀ । ਖਾਲਸੇ ਦਾ ਜਨਮ ਨੱਗਰ :- ਸ੍ਰੀ ਅਨੰਦਪੁਰ ਸਾਹਿਬ । ਖਾਲਸੇ ਦਾ ਜਨਮ ਅਸਥਾਨ :- ਤਖਤ ਸ੍ਰੀ ਕੇਸ ਗੜ੍ਹ ਸਾਹਿਬ । ਖਾਲਸੇ ਦੇ ਨਾਨਕੇ :- ਗੁਰੂ ਕਾ ਲਾਹੌਰ । ਖਾਲਸੇ ਦਾ ਗੁਰੂ :- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ । ਖਾਲਸੇ ਦਾ ਇਸ਼ਟ :- ਵਾਹਿਗੁਰੂ ਅਕਾਲ ਪੁਰਖ

੧ ਰਹਿਣੀ :- ਬਾਣੀ, ਬਾਣਾ, ਨਿਤਨੇਮ, ਪੰਜ ਕਕਾਰ ਗੁਰਮਤਿ ਮਰਯਾਦਾ, ਸੁਭ ਗੁਣ ਅੰਦਰਲੇ ਅਤੇ ਬਾਹਰਲੇ ਧਾਰੋ ।

੨ ਬਹਿਣੀ :- ਗੁਰਮਤਿ ਅਨੁਸਾਰ ਚੌਕੜਾ ਮਾਰ ਕੇ ਸੰਗਤ ਵਿੱਚ ਸ਼ਾਂਤੀ ਨਾਲ ਬੈਠਣਾ, ਅਭਿਆਸ ਕਰਨਾ, ਗੁਰਮੁਖ ਬਣਨਾ । ਬੀਰ ਆਸਣ ਬੈਠਣਾ :- ਸੱਜਾ ਗੋਡਾ ਖੜਾ ਕਰਕੇ ਖੱਬਾ ਗੋਡਾ ਧਰਤੀ ਤੇ ਲਾ ਕੇ ਬੈਠਣਾ ਹੱਥ ਜੋੜਨਾ ਬੁਕ ਬਨਾਉਣਾ ਖੱਬੇ ਹੱਥ ਉਪਰ ਸੱਜਾ ਹੱਥ ਰੱਖਣਾ ।

੩ ਕਹਿਣੀ :- ਗੁਰਮਤਿ ਅਨੁਸਾਰ ਮਿੱਠੇ ਅਤੇ ਸਰਬ ਦੇ ਭਲੇ ਵਾਲੇ ਬਚਨ ਕਹੋ

੪ ਸਹਿਣੀ :- ਕਿਸੇ ਦੇ ਕੌੜੇ ਕਹੇ ਹੋਏ ਬਚਨ ਵੀ ਸਹਾਰੋ । ਪਰ ਗੁਰੂ ਗੁਰਸਿੱਖ, ਗੁਰਸਿੱਖੀ ਦੀ ਨਿੰਦਾ ਕਦੇ ਨਾ ਸੁਣੋ ।

੫ (ਸੰਸਕਾਰ :- ਪੰਜ ਸੰਸਕਾਰ ਪੜ੍ਹ ਕੇ ਉਸ ਅਨੁਸਾਰ ਚੱਲੋ ਤਾਂ ਹਰ ਪ੍ਰਕਾਰ ਰਖਿਆ ਅਤੇ ਸੁਖ ਹੋਣਗੇ ।)

## ਸੁਭ ਗੁਣ

ਪੜ੍ਹਨਾ ਲਿਖਣਾ :- ਬਾਣੀ ਪੜ੍ਹਨੀ ਅਤੇ ਨਾਮ ਜਪਨਾ ਹਰ ਪੱਖੋਂ ਸਭ ਤੋਂ ਉੱਤਮ ਹੈ । ਸਭ ਕੁਛ ਮਿਲ ਜਾਂਦਾ ਹੈ । ਵਿਦਿਆ ਪੜ੍ਹਨਾ ਲਿਖਣਾ ਸਭ ਤੋਂ ਉੱਤਮ ਗੁਣ ਹੈ । ਪੜ੍ਹਨ ਕਰਕੇ ਸਭ ਕੁਛ ਦਾ ਪਤਾ ਲਗ ਜਾਂਦਾ ਹੈ । ਵਿੱਦਿਆ ਪੜ੍ਹ ਕੇ ਗੁਣ ਸਿੱਖ ਕੇ ਸਭ ਸੰਸਾਰ ਦੀ ਸੈਰ ਕਰ ਸਕਦਾ ਹੈ । ਧਨ ਪਦਾਰਥ ਬਹੁਤ ਕਮਾ ਸਕਦਾ ਹੈ । ਸੁਖ ਨਾਲ ਜ਼ਿੰਦਗੀ ਲੰਘਾ ਸਕਦਾ ਹੈ । ਸੁਭ ਗੁਣ ਧਾਰ ਕੇ ਸੱਚੀ ਭਗਤੀ ਕਰ ਕੇ ਮੁਕਤ ਹੋ ਸਕਦਾ ਹੈ । ਸੋ ਵਿਦਿਆ ਸੋਚ ਵੀਚਾਰ ਤੇ ਪ੍ਰੇਮ ਨਾਲ ਪੜ੍ਹੋ ।

ਪਾਠਸ਼ਾਲਾ ਤੋਂ ਪੜ੍ਹ ਕੇ ਸਿੱਧੇ ਘਰ ਆਉ। ਕੁਛ ਖਾ ਪੀ ਕੇ ਪੜ੍ਹਾਈ ਲਿਖਾਈ ਕਰੋ। ਫਿਰ ਚੰਗੇ ਬਾਲਕਾਂ ਨਾਲ ਚੰਗੀ ਖੇਡ ਖੇਡੋ। ਪੜ੍ਹਨ ਲਿਖਣ ਸਮੇਂ ਪੁਸਤਕਾਂ ਨ ਪਾੜੋ। ਸਿਆਹੀ ਨਾਲ ਕੱਪੜੇ, ਹੱਥ, ਪੁਸਤਕਾਂ ਅਤੇ ਬਸਤਾ ਗੰਦੇ ਨਾ ਕਰੋ

ਖੇਡਨਾ :– ਖੇਡ ਅਤੇ ਵਰਜ਼ਿਸ ਨਾਲ ਸਿਹਤ ਚੰਗੀ ਹੋ ਜਾਂਦੀ ਹੈ। ਸਰੀਰ ਅਰੋਗ, ਚੁਸਤ ਅਤੇ ਸ਼ਕਤੀਵਾਲਾ ਹੋ ਜਾਂਦਾ ਹੈ। ਤੇ ਫਿਰ ਬਿਮਾਰ ਵੀ ਨਹੀ ਹੋਈਦਾ। ਇਸ ਲਈ ਚੰਗੀ ਖੇਡ ਖੇਡੋ। ਕਿਸੇ ਨਾਲ ਝਗੜਾ ਨਾ ਕਰੋ

ਖਾਣਾ ਪੀਣਾ :– ਅਸੀਂ ਜੋ ਚੰਗਾ ਭੋਜਨ ਖਾਂਦੇ ਹਾਂ ਉਹ ਪਚ ਕੇ ਸਰੀਰ ਨੂੰ ਸ਼ਕਤੀ ਦਿੰਦਾ ਹੈ। ਇਸ ਲਈ ਹੌਲੀ ਹੌਲੀ ਚਬਾ ਕੇ ਭੋਜਨ ਖਾਓ। ਸਧਾਰਨ ਹੌਲਾ ਭੋਜਨ ਖਾਉ। ਭੁੱਖ ਲੱਗਣ ਤੇ ਹੀ ਖਾਓ ਵੰਡ ਕੇ ਛਕੋ ਸਮੇਂ ਸਿਰ ਛਕੋ। ਹਰ ਸਮੇਂ ਖਾਣ ਨਾਲ ਬਿਮਾਰੀ ਲੱਗ ਜਾਂਦੀ ਹੈ। ਜੂਠ ਖਾਣ ਨਾਲ ਵੱਡੀਆਂ ਬਿਮਾਰੀਆਂ ਲੱਗ ਜਾਂਦੀਆਂ ਹਨ ਜੂਠੀ ਚੀਜ਼ ਕਦੇ ਨਾ ਖਾਓ। ਚੀਨੀ ਚਾਹ ਤਮਾਕੂ ਸ਼ਰਾਬ ਅਮਲ ਅਤੇ ਭੈੜੀਆਂ ਚੀਜ਼ਾਂ ਖਾਣ ਨਾਲ ਰੋਗੀ ਅਤੇ ਗਰੀਬ ਹੋ ਜਾਈਦਾ ਹੈ। ਇਹ ਕਦੇ ਨਾ ਵਰਤੋ ਖੰਡ ਅਤੇ ਗੁੜ ਵਰਤੋ

ਪਹਿਨਣਾ :– ਬਸਤਰ ਸਦਾ ਸਧਾਰਨ ਅਤੇ ਖੁੱਲੇ ਪਾਓ। ਜਿਸ ਕਰਕੇ ਸਰੀਰ ਅਰੋਗ ਰਹੇ ਬਸਤਰ ਸਦਾ ਚਿੱਟੇ ਜਾਂ ਸੁੰਦਰ ਰੰਗ ਵਾਲੇ ਪਾਓ।

ਸ਼ੁਭ ਬਚਨ :– ਸਭ ਦਾ ਮਾਲਕ ਵਾਹਿਗੁਰੂ ਹੈ ਅਤੇ ਸਭ ਦੇ ਵਿੱਚ ਵੱਸਦਾ ਹੈ। ਰੱਬ ਦਾ ਹੀ ਹੁਕਮ ਮੰਨੋ ਅਤੇ ਭਗਤੀ ਕਰੋ। ਸਭ ਨਾਲ ਮਿੱਠੇ ਅਤੇ ਭਲੇ ਬਚਨ ਬੋਲੋ ਕੌੜਾ ਕਦੇ ਨਾ ਬੋਲੋ। ਕਿਸੇ ਦੀ ਗੱਲ ਨ ਟੋਕੋ, ਜੋ ਪੁੱਛੋ ਪਰੇਮ ਨਾਲ ਪੁੱਛੋ। ਮਾਤਾ ਪਿਤਾ ਉਸਤਾਦ ਅਤੇ ਵੱਡਿਆਂ ਦਾ ਸਤਿਕਾਰ ਕਰੋ ਸਭ ਨਾਲ ਪਰੇਮ ਕਰੋ।

ਸਵੇਰੇ ਉਠ ਕੇ ਜੰਗਲ ਮੈਦਾਨ ਜਾਓ ਪੰਜ ਵਾਰ ਹੱਥ ਮਾਂਜੋ। ਪੰਜ ਇਸ਼ਨਾਨਾਂ ਕਰਕੇ ਦਾਤਨ ਕਰੋ ਫਿਰ ਇਸ਼ਨਾਨ ਕਰਕੇ ਨਿੱਤ ਨੇਮ ਬਾਣੀ ਪੜ੍ਹੋ ਤੇ ਸਿਮਰਨ ਕਰੋ ਫਿਰ ਸੰਥਾ ਪਾਠ ਪੋਥੀ ਤੋਂ ਪੜ੍ਹੋ। ਸਭ ਨਾਲ ਪਰੇਮ ਕਰੋ ਭਲੇ ਪੁਰਖਾਂ ਦੀ ਸੰਗਤ ਕਰੋ ਬੁਰਿਆਂ ਦੀ ਕੁਸੰਗਤ ਛੱਡ ਹੀ ਦਿਓ ਸਦਾ ਧਰਮ ਦੀ ਕਮਾਈ ਕਰੋ ਕਿਸੇ ਦਾ ਲਹੂ ਨਿਚੋੜ ਕੇ ਨ ਖਾਓ ਪੀਓ। ਸਤਿਗੁਰੂ ਨਾਨਕ ਦੇਵ ਜੀ ਨੇ ਭਾਈ ਲਾਲੋ ਦੀ ਧਰਮ ਦੀ ਕਮਾਈ ਦੀ ਰੁੱਖੀ ਰੋਟੀ ਵਿੱਚੋ ਦੁੱਧ ਕੱਢ ਕੇ ਵਿਖਾਇਆ ਤੇ ਮਲਕ ਭਾਗੋ ਦੀ ਪਾਪ ਦੀ ਕਮਾਈ ਦੀਆਂ ਪੂੜੀਆਂ ਵਿੱਚੋਂ ਲਹੂ ਕੱਢ ਕੇ ਵਿਖਾਇਆ

# ਮੁਖਬੰਦ ਅਨੁਬੰਧ

ਨਾਮ ਸਿਮਰਨ ਸੇਵਾ ਕਰੇ ਤੇ ਵਾਹਿਗੁਰੂ ਦਾ ਆਸਰਾ ਜਰੂਰ ਲਵੇ

੧ ਮੁੱਖਬੰਦ =ਇਕ ਰਸ ਮੁਖੀ ਜੋ ਗ੍ਰੰਥ ਵਿੱਚ ਬੰਧ=ਬੰਧੇਜ ਨਿਯਮ ਹਨ

੧ ਅਧਿਕਾਰੀ ਅਨੁਬੰਧ :- ਸਰਧਾ ਸਤਿਕਾਰ ਸਹਿਤ ਨਾਮ ਸਿਮਰਦਾ ਹੋਇਆ ਮਨ ਲਾ ਕੇ ਅਭਿਆਸ ਕਰਦਾ ਵਿਦਿਆ ਪੜ੍ਹੇ ਤਾਂ ਛੇਤੀ ਵਿਦਿਆ ਤੇ ਗਿਆਨ ਹੋਵੇ

੨ ਵਿਖਾ=ਵਿਸ਼ਾ :- ਛੇਤੀ ਹੀ ਵਿਦਿਆ ਗਿਆਨ ਤੇ ਗੁਣ ਪ੍ਰਾਪਤ ਹੋਣ

੩ ਪ੍ਰਯੋਜਨ :- ਵਿਦਿਆ ਬ੍ਰਹਮ ਵਿਦਿਆ ਗਿਆਨ ਪ੍ਰਾਪਤ ਤੇ ਉਪਜੀਵਕਾ ਕਾਰਜ ਸਿੱਧ ਹੋਣ ਅਗਿਆਨ ਅਨਪੜ੍ਹਤਾ ਤੇ ਭਰਮ ਨਾਸ ਹੋਣ ਅਤੇ ਗਿਆਨੀ ਤੇ ਖੋਜੀ ਬਣੇ ।

੪ ਸੰਨਬੰਧ :- ਵਿਦਿਆ ਦਾ ਮਾਤਾ ਪਿਤਾ ਦੀ ਤਰ੍ਹਾਂ ਸਤਿਕਾਰ ਕਰੇ । ਆਪ ਵਿਦਿਆਰਥੀ ਜਗਿਆਸੂ ਬਣੇ ।

## ੨ ਗ੍ਰੰਥ ਲਿਖਣ ਦਾ ਮੁੱਖ ਕਾਰਨ

ਸੁਧ ਸਰਲ ਸੁਖੈਨ ਅਤੇ ਬਹੁਤ ਛੇਤੀ ਵਿਦਿਆ ਬ੍ਰਹਮ ਵਿਦਿਆ ਤੇ ਗਿਆਨ ਪ੍ਰਾਪਤ ਹੋਣ । ਭਸ਼ਾਵਾਂ ਵਿਦਿਆ ਲਿਪੀਆਂ ਦਾ ਗਿਆਨ ਪ੍ਰਾਪਤ ਹੋਵੇ । ਅੱਖਰ ਸੁਰ ਲਗਾਂ ਮਾਤਰਾਂ ਮਾਤ੍ਰਿਕ ਸ਼ਬਦਾਂ ਦਾ ਸਹੀ ਉਚਾਰਨ ਬਿਸਰਾਮ ਠਹਿਰਾਉ ਅਰਥ ਸਿਖਿਆ ਗੁਣ ਤੇ ਗਿਆਨ ਪ੍ਰਾਪਤ ਹੋਵੇ ਅਤੇ ਗਿਆਨੀ ਬਣ ਕੇ ਖੋਜ ਤੇ ਉਪਜੀਵਕਾ ਵੀ ਕਰ ਸਕੇ । ਪਰਉਪਕਾਰ ਸਿਮਰਨ ਸੇਵਾ ਕਰਕੇ ਗਿਆਨ ਪ੍ਰਾਪਤ ਹੋ ਕੇ ਲੋਕ ਪ੍ਰਲੋਕ ਸਵਾਰੇ ਜਾਣ ਧਾਰਮਿਕ ਤੇ ਸੰਸਾਰੀ ਵਿਦਿਆ ਦਾ ਖੁੱਲਾ ਗਿਆਨ ਹੋਵੇ

## ੩ ਕਿਨ੍ਹਾਂ ਕਿਨ੍ਹਾਂ ਲਈ

ਹਰ ਇਕ ਮਨੁੱਖ ਲਈ ਹਰ ਵਿੱਦਿਆ ਤੇ ਹਰ ਕਾਰਜ ਲਈ ਧਾਰਮਿਕ ਸਕੂਲਾਂ ਵਿਦਵਾਨਾਂ ਅਨਪੜ੍ਹਾਂ ਗਰੀਬਾਂ ਅਮੀਰਾਂ ਬੱਚੇ ਬੁਢੇ ਆਦਿਕ ਸਭ ਲਈ ।

## ੪ ਇਹ ਗ੍ਰੰਥ ਅਧਿਆਪਕ ਰੂਪ ਹੈ ।

ਇਹ ਗ੍ਰੰਥ ਇਸ ਤਰੀਕੇ ਨਾਲ ਲਿਖਿਆ ਗਿਆ ਹੈ ਕਿ ਇਸਦੇ ਪੜ੍ਹਨ ਨਾਲ ਅਨੇਕਾਂ ਭਾਸ਼ਾਵਾਂ ਲਿਪੀਆਂ ਵਿਦਿਆ ਵਿਆਕਣਾਂ ਕੋਸ਼ਾਂ ਤੇ ਗ੍ਰੰਥਾਂ ਦੇ ਸ਼ਬਦਾਂ ਅੱਖਰਾਂ ਸੁਰਾਂ ਦਾ ਉਚਾਰਨ ਆਪੇ ਸੁਧ ਹੋ ਜਾਂਦਾ ਹੈ ਗਿਆਨ ਆਮ ਵਾਕਫੀਅਤ ਆਪੇ ਪ੍ਰਗਟ ਹੋ ਜਾਂਦਾ ਹੈ ।

੯ ਹਿਰਦਾ ਜ਼ੁਬਾਨ ਅੱਖਾਂ ਕੰਨ ਮਨ ਆਦਿਕ ਜੋੜ ਕੇ ਪੜ੍ਹੇ ੧੦ ਲੇਟ ਕੇ ਨ ਪੜ੍ਹੇ ਨ ਲਿਖੇ ੧੧ ਸਿੱਧਾ ਬੈਠ ਕੇ ਪੜ੍ਹੇ ਲਿਖੇ ੧੨ ਪੜ੍ਹਨ ਲਿਖਣ ਸਮੇਂ ਰੋਸ਼ਨੀ ਖੱਬੇ ਪਾਸੇ ਜਾਂ ਪਿੱਛੇ ਹੋਵੇ ੧੩ ਪੜ੍ਹਨ ਸ਼ਮੇਂ ਧੌਣ ਉਚੀ ਤੇ ਸਿੱਧੀ ਰੱਖੇ ਜੋ ਪੜ੍ਹੇ ਬੋਲ ਬੋਲ ਕੇ ਪਕਾਵੇ ਇਸ ਤਰ੍ਹਾਂ ਪੜ੍ਹਨ ਦਾ ਅਭਿਆਸ ਕਰੇ ੧੪ ਨਿੱਤ ਨੇਮ ਬਾਣੀ ਅਤੇ ਪ੍ਰਚਾਰ ਸੰਗਤ ਨੂੰ ਸੁਣਾਵੇ ੧੫ ਲਿਖਣ ਸਮੇਂ ਭੀ ਸਰੀਰ ਆਦਿ ਜੋੜ ਕੇ ਹਰ ਇੱਕ ਅੱਖਰ ਨੂੰ ਜ਼ੁਬਾਨ ਨਾਲ ਪਹਿਲਾਂ ਬੋਲੇ ਤੇ ਫਿਰ ਸੁੰਦਰ ਢੰਗ ਨਾਲ ਲਿਖ ਲਿਖ ਕੇ ਪਕਾਵੇ ਤੇ ਫਿਰ ਤੇਜ ਕਰੀ ਜਾਵੇ ਏਸੇ ਤਰ੍ਹਾਂ ਸਮੂਹ ਸ਼ਬਦਾਂ ਨੂੰ ਪਹਿਲਾਂ ਬੋਲੇ ਤੇ ਫਿਰ ਲਿਖ ਲਿਖ ਕੇ ਪਕਾਵੇ ਪਰ ਜੇ ਪਹਿਲਾਂ ਲਿਖੇ ਤੇ ਪਿੱਛੋਂ ਬੋਲੇ ਤਾਂ ਸ਼ਬਦ ਪੱਕਦੇ ਨਹੀ ਭੋਜਨ ਹੌਲਾ ਛਕੇ ਕਬਜ ਨਾ ਹੋਵੇ

ਗੁਰਮੁਖੀ ਦੇ ਗੁਣ :– ਜੋ ਬੋਲੋ ਉਸੇ ਤਰ੍ਹਾਂ ਲਿਖੋ ਜੋ ਲਿਖਿਆ ਹੈ ਉਵੇਂ ਪੜ੍ਹੋ

*ਖ਼ਾਂਸ ਨੋਟ :– ਪੰਜਾਬੀ ਭਾਸ਼ਾਂ ਦੇ ਗ੍ਰੰਥ ਤੇ ਲੇਖ ਆਦਿ ਲਿਖਣ ਸਮੇਂ ਗੁਰਬਾਣੀ ਵਾਲੇ ਸ਼ਬਦ ਬਹੁਲਤਾ ਨਾਲ ਲਿਖੇ ਤਾਂ ਕਿ ਗੁਰਬਾਣੀ ਸਦਾ ਨਵੀਨ ਭਾਸ਼ਾ ਹੀ ਪ੍ਰਤੀਤ ਹੋਵੇ ਅਤੇ ਅਰਥ ਸੁਤੇ ਹੀ ਆ ਜਾਣ ਤਾਂ ਕਿ ਜੀਵਾਂ ਦਾ ਭਲਾ ਹੁੰਦਾ ਰਹੇ ਗੁਰਬਾਣੀ ਵਿੱਚ ਅਨੇਕਾਂ ਭਾਸ਼ਾਵਾਂ ਦੇ ਸ਼ਬਦ ਹਨ ਸਹੀ ਉਚਾਰਨ ਕਰੋ ਬਿੰਦੀਆਂ ਘੱਟ ਲਾ ਕੇ ਬੋਲੋ ।

## ੭ ਗ੍ਰੰਥ ਪੜ੍ਹਨ ਤੇ ਲਿਖਣ ਦੀ ਤਰਤੀਬ

ਸਭ ਤੋਂ ਪਹਿਲਾਂ ਗੁਰਮੁਖੀ ਗੁਰਬਾਣੀ ਸਿੰਘਾਂ ਦੇ ਪਾਸੋਂ ਪੜ੍ਹੇ ਫਿਰ ਹੋਰ ਸੰਸਾਰੀ ਵਿਦਿਆ ਜਿੰਨੀ ਮਰਜੀ ਅਤੇ ਜਿੱਥੋਂ ਮਰਜੀ ਪੜ੍ਹੋ ।

੧ ਸਭ ਤੋਂ ਪਹਿਲਾਂ ਇਸ ਗ੍ਰੰਥ ਅਨੁਸਾਰ ਲਿਖੇ ਸੁਲੇਖ ਚ੍ਰਿਤਰ ਰੂਪ ਚਿੰਨ੍ਹ ਅੱਖਰ ਸ੍ਵਰ ਸੰਖਿਆ ਅਤੇ ਲਿਪੀਆਂ ਦੇ ਉਕਰੇ (ਪੂਰਨੇ) ਲਿਖ ਲਿਖ ਕੇ ਪਕਾਵੇ

੨ ਇਹ ਸਾਰਾ ਗ੍ਰੰਥ ਲਿਖੇ ਅਨੁਸਾਰ ਗੁਰਮੁਖੀ ਦੇਵਨਾਗਰੀ ਉਰਦੂ ਅੰਗਰੇਜ਼ੀ ਲਿਪੀਆਂ ਅਤੇ ਸੰਖਿਆ ਲਿਖ ਲਿਖ ਕੇ ਪੜ੍ਹ ਪੜ੍ਹ ਕੇ ਪ੍ਰਪੱਕ ਕਰਕੇ ਸਰਲ ਕਰੇ

੩ ਧਰਮ ਪੋਥੀਆਂ ਵਾਰਾਂ ਭਾਈ ਗੁਰਦਾਸ ਜੀ ਅਤੇ ਪਾਠ ਪੁਸਤਕਾਂ ਪੜ੍ਹੇ ਫਿਰ ਪੰਜ ਗ੍ਰੰਥੀ ਦਸ ਗ੍ਰੰਥੀ ਗੁਰਬਾਣੀ ਪਾਠ ਦਰਸ਼ਨ ਗੁਰਬਾਣੀ ਗੁਰ ਇਤਿਹਾਸ ਪੜ੍ਹੇ ੪ ਕਥਾ ਕੀਰਤਨ ਆਦਿਕ ਸਿੱਖੇ ੫ ਗੁਰਮੁਖੀ ਦੇਵਨਾਗਰੀ ਉਰਦੂ ਅੰਗਰੇਜੀ ਪੁਸਤਕਾਂ ਪੜ੍ਹੇ ਫਿਰ ਤਾਰੀਖ ਸਮਾਜਿਕ ਗਣਿਤ ਭੂਗੋਲ ਡਰਾਇੰਗ ਸਾਇੰਸ ਆਦਿਕ ਵਿਦਿਆ ਤਰਤੀਬ ਨਾਲ ਪੜ੍ਹੇ

## ੮ ਸ਼ਬਦ ਜੋੜਨ ਦਾ ਢੰਗ

੧ ਪਹਿਲਾਂ ਚਿੰਨ੍ਹ ਫਿਰ ਪੈਂਤੀ ਅੱਖਰ ਭੁਲਾਵੇਂ ਅੱਖਰ ਸੂਰ ਲਗਾਂ ਮਾਤਰਾਂ ਮੁਹਾਰਨੀ ਤੇ ਫਿਰ ਸ਼ਬਦ ਜੋੜ ਸਿੱਖੇ । ਮੁਹਾਰਨੀ ਐੜੇ ਕੰਨਾਂ ਆ । ਸਸੇ ਲਾਵਾਂ ਸੇ ਆਦਿਕ ਪੜ੍ਹਾਵੇ ਫਿਰ ਸਿੱਧਾ ਹੀ ਆ ਸੇ ਤੇ ਆਦਿਕ ।

ਸ਼ਬਦ ਜੋੜ ੦– ਪ+ਾ=ਪਾ । ਣ+ੀ=ਣੀ । ਪਾ+ਣੀ=ਪਾਣੀ ਪਰ+ਸਨ=ਪਰਸਨ

ਪਹਿਲਾਂ ਹੌਲੀ ਬੋਲੇ ਫਿਰ ਤੇਜ਼ੀ ਬੋਲੇ ਤਾਂ ਆਪੇ ਹੀ ਸ਼ਬਦ ਬਣ ਜਾਣਗੇ ਜਿਵੇਂ ਕਾ ਕਾ ...... = ਕਾਕਾ ਸਾਕਾ ਸੋਚਣਾ

੨ ਅੱਖਰਾਂ ਅਤੇ ਅੰਕਾਂ ਦੇ ਨਾਮ ਲੈ ਕੇ ਪੜ੍ਹਾਵੇ; ਸਿੱਧੇ ਪੁੱਠੇ ਹੇਠਾਂ ਉਤੇ ਨੂੰ ਪੜ੍ਹੇ

ਸੰਖਿਆਂ ੦– ਇਕ ਦੋ ਤਿੰਨ ... ਨੌ ਦਸ ਆਦਿਕ ।

ਦਸ ਇਕ ਗਿਆਰਾਂ = ਇਕ ਇਕ ਗਿਆਰਾਂ; ਵੀਹ ਪੰਜ ਪੰਝੀ=ਦੂਆ ਪਾਂਜਾ ਪੰਝੀ ਏਕੇ ਨੂੰ ਦੋ ਬਿੰਦੀਆਂ = ਸੌ ੧੦੦; ਇਕ ਸੌ ਇਕ; ਇਕ ਸੌ ਨੱਬੇ; ਪੰਜ ਸੌ ਅੱਸੀ

ਪਹਾੜੇ ੦– ਫਿਰ ੨੦ ਤਕ ਪਹਾੜੇ ਪੜ੍ਹਾਵੇ ਲਿਖਾਵੇ ਤੇ ਕੰਠ ਕਰਾਵੇ ।

## ੯ ਗੁਰਮੁਖੀ ਅੰਕ ੧ ੨ ੩ ੪ ੫ ੬ ੭ ੮ ੯ ੧੦

ਸਰਕਾਰੀ ਕਾਗਜ਼ਾਂ ਜਾਂ ਰੱਕਮਾਂ ਲਿਖਣ ਲਈ ਠੀਕ ਹਨ ਪਰ ਅੰਕ ਸਹੀ ਲਿਖੇ ਤਾਂ ਕਿਸੇ ਦਾ ਦੂਜਾ ਅੰਕ ਨਹੀ ਬਣ ਸਕਦਾ। ਸਿਰਫ ੮ ਉਪਰ ਤਕ ਵੱਡੀ ਘੁੰਡੀ ਵਾਲਾ ਹੋਵੇ ਪਰ ੯ ਅੱਧ ਵਿਚਾਲੇ ਛੋਟੀ ਘੁੰਡੀ ਵਾਲਾ ਹੋਵੇ ੦– ੮ ੯

## ੧੦ ਪੜ੍ਹਾਉਣ ਦਾ ਤਰੀਕਾ ਅਤੇ ਚਿਤਾਵਨੀ

ਸੂਝਵਾਨ, ਗੁਰਮੁਖ, ਅਧਿਆਪਕ, ਵਿਦਵਾਨ ਆਦਿਕ ਤਾਂ ਵਿਦਿਆਰਥੀਆਂ ਨੂੰ ਉਹਨਾਂ ਦੀ ਬੁੱਧੀ ਅਨੁਸਾਰ ਢੰਗ ਨਾਲ ਪ੍ਰਪੱਕ ਕਰਕੇ ਪੜ੍ਹਾਉਂਦੇ ਹਨ ਤਾਂ ਕਿ ਵਿਦਿਆਰਥੀ ਕਾਮਯਾਬ ਹੋ ਜਾਣ ਪਰ ਕਈ ਬੇਸਮਝ ਮਨਮੁੱਖ ਈਰਖਾਲੂ ਉਹਨਾਂ ਨੂੰ ਅੱਗਾ ਦੌੜ ਤੇ ਪਿੱਛਾ ਚੌੜ ਕਰਾ ਦਿੰਦੇ ਹਨ ਫਿਰ ਵਿਚਾਰੇ ਅਨਪੜ੍ਹ ਰਹਿ ਜਾਂਦੇ ਹਨ ਅਤੇ ਭੁਲੇਖਾ ਪਾਉਣ ਵਾਲੇ ਨੂੰ ਸਾਰੀ ਉਮਰ ਫਿਟਕਾਰਾਂ ਪਾਉਂਦੇ ਰਹਿੰਦੇ ਹਨ । ਸੋ ਤੁਸੀ ਭੀ ਐਸੇ ਮੂਰਖਾਂ ਤੋਂ ਬੱਚ ਕੇ ਰਹਿਣਾ ।

ਨੋਟ ੦– ਲਗਭਗ ਮਹੀਨੇ ਬਾਅਦ ਪ੍ਰੀਖਿਆ ਜ਼ਰੂਰ ਲੈਂਦੇ ਰਹੋ ।

## ੧੧ ਮਾਨੋਂ ਬੱਚਾ ਪਿਛਲੇ ਜਨਮ ਵਿੱਚ ਹੀ ਪੜ੍ਹ ਕੇ ਆਇਆ ਹੈ

੧ ਆਤਮਾ ਦੇ ਗਿਆਨਵਾਨ ਬ੍ਰਹਮ ਗਿਆਨੀ ਨੂੰ ਤਾਂ ਸਭ ਕੁਝ ਆਪੇ ਹੀ ਆ ਜਾਂਦਾ ਹੈ ਜਾਂ ਥੋੜ੍ਹਾ ਜਿਹਾ ਅਭਿਆਸ ਕਰ ਲੈਣ ੨ ਜਿੰਨਾਂ ਪਿਛਲੇ ਜਨਮਾਂ

ਵਿੱਚ ਭਗਤੀ ਕੀਤੀ ਜਾਂ ਬਹੁਤ ਵਿਦਿਆ ਪੜ੍ਹੀ ਹੋਵੇ ਏਥੇ ਥੋਹੜੀ ਮਿਹਨਤ ਨਾਲ ਹੀ ਗਿਆਨੀ ਬਣ ਜਾਂਦੇ ਹਨ ੩ ਸਿਰਫ ਕੁਛ ਮਹੀਨੇ ਹੀ ਇਹ ਗ੍ਰੰਥ ਤਰਤੀਬ ਤੇ ਮਿਹਨਤ ਨਾਲ ਪੜ੍ਹੇ ਤਾਂ ਗਿਆਨੀ ਬਣ ਜਾਂਦਾ ਹੈ ਜਾਣੋ ਪਿਛਲੇ ਜਨਮ ਤੋਂ ਹੀ ਪੜ੍ਹ ਕੇ ਆਇਆ ਹੈ ੪ ਜਦ ਗਰਭ ਵਿੱਚ ਬੱਚਾ ਹੁੰਦਾ ਹੈ ਤਾਂ ਨਾਮ ਜਪਦਾ ਹੈ ਤੇ ੧੦੦ ਜਨਮ ਦਾ ਗਿਆਨ ਹੁੰਦਾ ਹੈ ਉਸ ਸਮੇਂ ਜੋ ਮਾਤਾ ਸੁਣਦੀ ਹੈ ਉਹ ਬੱਚੇ ਨੂੰ ਯਾਦ ਹੋ ਜਾਂਦਾ ਹੈ ਜਿਵੇਂ ਪਾਂਡੋ ਅਰਜਨ ਨੇ ਆਪਣੀ ਪਤਨੀ ਦ੍ਰੋਪਤੀ ਨੂੰ ਫੌਜਾਂ ਦਾ ਕਿਲ੍ਹਾ ਬਣਾਉਣ ਦਾ ਤਰੀਕਾ ਸੁਣਾਇਆ ਪਰ ਜਦੋਂ ਕਿਲ੍ਹਾ ਤੋੜਣ ਦਾ ਤਰੀਕਾ ਸੁਣਾਇਆ ਤਾਂ ਦ੍ਰੋਪਤੀ ਸੌਂ ਗਈ ਕੁਝ ਚਿਰ ਪਿੱਛੋਂ ਅਭਿਮਨੂੰ ਨੇ ਜਨਮ ਧਾਰਿਆ ਅਤੇ ਵੱਡੇ ਹੋ ਕੇ ਮਹਾਂਭਾਰਤ ਜੁੱਧ ਵਿੱਚ ਫੌਜਾਂ ਦੇ ਕਿਲ੍ਹੇ ਨੂੰ ਤਬਾਹ ਕੀਤਾ;ਮਰ ਨਹੀ ਸਕਿਆ। ਇਸ ਤਰਾਂ ਬੱਚਾ ਗਰਭ ਵਿੱਚ ਹੋਵੇ ਤਾਂ ਮਾਤਾ ਜਾਗ ਕੇ ਇਹ ਗ੍ਰੰਥ ਸੁਣੇ ਜਾਂ ਮਨ ਲਾ ਕੇ ਉਚੀ ਪੜ੍ਹੇ ਤੇ ਨਾਮ ਜਪੇ ਤਾਂ ਬੱਚੇ ਨੂੰ ਵਿਦਿਆ ਆ ਜਾਵੇਗੀ ਤੇ ਗਿਆਨ ਹੋ ਜਾਵੇਗਾ।

* ਸਤਿਗੁਰ ਨਾਨਕ ਦੇਵ ਜੀ ਦੇ ਬਚਨ। ਵਿਦਿਆ ਪੜ੍ਹ ਕੇ, ਹੰਕਾਰੀ ਹੋ ਕੇ ਝਗੜੇ ਕਰਨੇ ਹੱਡ ਖਾਣਾ ਹੈ! ਵਿਦਿਆ ਪੜ੍ਹਕੇ ਕੇਵਲ ਮਾਇਆ ਕਮਾਉਣੀ ਮਾਸ ਖਾਣਾ ਹੈ। ਵਿਦਿਆ ਪੜ੍ਹ ਕੇ ਪਰਉਪਕਾਰ ਕਰਨਾ ਨਾਮ ਜਪਨਾ ਜੀਵਨ ਉਚਾ ਸੁੱਚਾ ਰੱਖਣਾ ਮਗਜ਼ ਖਾਣਾ ਹੈ।

### ਦਰਜਾ ਵਿਦਿਆ

| ਪੰਜਾਬੀ | ਗੁਰਮਤਿ | ਸੰਸਕ੍ਰਿਤ | ਹਿੰਦੀ | ਉਰਦੂ ਵਾ | ਸਕੂਲ | ਖੋਜ |
|---|---|---|---|---|---|---|
| ਸੁਬੋਧ | ਅਖੰਡਪਾਠੀ | ਪ੍ਰਗਜ | ਰਤਨ | ਅਦੀਬ | ਮਿਡਲ ਦੂ ਜੇ. ਬੀ. ਟੀ. | ਡਾਕਟਰੀ |
| ਬੁਧੀਮਾਨ | ਗ੍ਰੰਥੀ | ਵਿਸ਼ਾਰਦ | ਭੂਸ਼ਨ | ,, ਆਲਮ | ਹਾਈ 12 ,, | ਮਾ: ਫਿਲਾਸਫੀ M Fill |
| ਵਿਦਵਾਨ | ,, ਪ੍ਰਚਾਰਕ | ਸ਼ਾਸਤਰੀ | ਪ੍ਰਭਾਕਰ | ,, ਫਾਜ਼ਿਲ | ਬੀ. ਏ. ਬੀ.ਟੀ.ਬੀ.ਐਡ. | ਡਾ: ਫਿਲਾਸਫੀ Ph.D. |
| ਗਿਆਨੀ | ਗਿ. ਕਥਾ ਵਾ: | ਅਚਾਰੀਆ | ਸਾਹਿਤਯ | ਮੁਨਸ਼ੀ ,, | ਐਮ. ਏ ਐਮ. ਐਡ. | ਡਾ: ਲਿਟਰੇਚਰ D.Litt |

ਮਹਾ ਵਿਦਵਾਨ

ਓ. ਟੀ. = ਪੁਰਾਤਨ ਖੋਜ

ਗਿਆਨੀ ਪਿਆਰੇ

ਯੂਨੀਵਰਿਸਟੀ = ਵਿਦਿਆ ਅਤੇ ਮਾਇਕੀ ਪਦਾਰਥਾਂ ਦੀ ਖੋਜ ਵਿਚਾਰ

ਟਕਸਾਲ =ਧਾਰਮਿਕ ਵਿਦਿਆ ਬ੍ਰਹਮ ਅਤੇ ਆਤਮਾ ਦੀ ਖੋਜ ਤੇ ਪ੍ਰਾਪਤੀ ਅਤੇ ਸੰਸਾਰੀ ਵਿਦਿਆ ਤੇ ਪਦਾਰਥਾਂ ਦੀ ਖੋਜ ਵੀਚਾਰ ਭੀ

*ਵਿਦਵਾਨ :– ਹਰ ਪ੍ਰਕਾਰ ਦੀ ਵਿਦਿਆ ਪ੍ਰਾਪਤੀ, ਖੋਜ ਵਿਚਾਰ ਅਤ ਪ੍ਰਚਾਰ ਕਰਨ ਵਾਲੇ ਨੂੰ ਗੁਰਮਤਿ ਅਤੇ ਭਾਰਤ ਵਿੱਚ ਵਿਦਵਾਨ ਕਹਿੰਦੇ ਹਨ। ਉਪਰ ਲਿਖੇ ਨਕਸ਼ੇ ਵਿੱਚ ਓ. ਟੀ. ਤਕ ਸਭ ਛੋਟੇ ਵੱਡੇ ਵਿਦਵਾਨਾਂ ਦੇ ਨਾਮ ਹੀ ਹਨ

* ਗਿਆਨੀ :– ਹਰ ਪ੍ਰਕਾਰ ਦੀ ਵਿਦਿਆ ਪ੍ਰਾਪਤ ਕਰਕੇ ਫਿਰ ਗੁਰਮਤਿ ਅਨੁਸਾਰ ਜੀਵਨ, ਨਾਮ ਸਿਮਰਨ ਸੇਵਾ ਕਮਾਈ ਪਰਉਪਕਾਰ ਸੁਭ ਗੁਣ ਸਹਿਤ ਅਤੇ ਆਤਮਾ ਗਿਆਨ ਹੋ ਜਾਵੇ ਉਸ ਦਾ ਨਾਮ ਗਿਆਨੀ ਜਾਂ ਬ੍ਰਹਮ ਗਿਆਨੀ ਹੈ ਸੋ ਕਥਾ ਵਾਚੂਕ ਅਤੇ ਪੜ੍ਹਾਵੇ ਵੀ। ਇਹ ਸਭ ਤੋਂ ਉੱਚਾ ਤੇ ਸੁਚਾ ਦਰਜਾ ਹੈ

ਪੰਜਾਬੀ ਅਨੁਸਾਰ ਦਰਜੇ

*ਸੁਬੋਧ :– ਭਾਸ਼ਾ ਵਿਦਿਆ ਨੂੰ ਸੁਖੇਨ ਅਤੇ ਸਪਸ਼ਟ ਪੜ੍ਹ ਸਕੇ। ਲਿਪੀਆਂ, ਸੰਖਿਆ, ਇਤਿਹਾਸ ਅਤੇ ਵਿਆਕਰਣ ਦਾ ਗਿਆਨ ਅਤੇ ਸਕੂਲੀ ਅੱਠ ਜਮਾਤਾਂ (ਮਡਲ) ਦੀ ਪੜ੍ਹਾਈ ਸਹਿਤ ਜਾਂ ਬਰਾਬਰ।

*ਬੁਧੀਵਾਨ :– ਭਾਸ਼ਾ, ਵਿਦਿਆ, ਨਾਵਲ, ਨਾਟਕ ਲੇਖ, ਕਹਾਣੀ, ਵਿਆਕਰਣ ਸਾਹਿਤ ਸੰਦੇਸ ਸੰਧਰਮ ਇਤਿਹਾਸ ਅਤੇ ਸਕੂਲੀ ੧੨ ਜਮਾਤਾਂ ਦੀ ਪੜ੍ਹਾਈ ਭੂਗੋਲ ਗਣਿਤ ਸਾਇੰਸ ਦਸਤਕਾਰੀ ਆਦਿਕ ਵਿਦਿਆ ਦੇ ਸਹਿਤ ਜਾਂ ਬਰਾਬਰ

*ਵਿਦਵਾਨ :– ਸਕੂਲੀ ਵਿਦਿਆ ਬੀ. ਏ. ੧੬ ਜਮਾਤਾਂ ਤਕ ਪੜ੍ਹਾਈ ਅਤੇ ਧਾਰਮਿਕ ਵਿਦਿਆ ਸਹਿਤ ਅਥਵਾ ਗੁਰਬਾਣੀ ਗੁਰਇਤਿਹਾਸ ਭਾਈ ਗੁਰਦਾਸ ਜੀ ਅਤੇ ਭਾਈ ਨੰਦ ਲਾਲ ਜੀ ਦੀ ਰਚਨਾ ਸਹਿਤ। ਵੇਦਾਂਤ ਵੇਦ ਸ਼ਾਸਤ੍ਰ ਅਰਥ ਵੀਚਾਰ ਸਹਿਤ।

*ਗਿਆਨੀ (ਮਹਾਂ ਵਿਦਵਾਨ) :– ੧ ਬੇਅੰਤ ਵਿਦਿਆ ਸਹਿਤ ਅਥਵਾ ਸਕੂਲੀ ਐਮ. ਏ. ੧੯ ਜਮਾਤਾਂ ਅਤੇ ਯੂਨੀਵਰਿਸਟੀ ਤਕ ਵਿਦਿਆ ਪ੍ਰਾਪਤ। ੨ ਉਪਰ ਲਿਖੇ ਅਨੁਸਾਰ ਗਿਆਨੀ ਹੈ।

ਇਸੇ ਤਰ੍ਹਾਂ ਅਖੰਡ ਪਾਠੀ, ਗ੍ਰੰਥੀ; ਪ੍ਰਚਾਰਕ; ਕਥਾਕਾਰ; ਗਿਆਨੀ ਕਥਾ ਵਾਚਕ ਜੋ ਪੜ੍ਹਾਵੇ ਭੀ; ਆਦਿਕ ਸਮਝ ਲੈਣ

ਸੋ ਸੈਂਕੜੇ ਅਖੰਡ ਪਾਠੀਆਂ ਵਿੱਚੋਂ ਵਿਰਲਾ ਗ੍ਰੰਥੀ ਸੈਂਕੜੇ ਗ੍ਰੰਥੀਆਂ ਵਿੱਚੋਂ ਵਿਰਲਾ ਕਥਾ ਕਾਰ ਸੈਂਕੜੇ ਕਥਾ ਕਾਰਾਂ ਵਿੱਚੋਂ ਵਿਰਲਾ ਗਿਆਨੀ ਕਥਾ ਵਾਚਕ।

ਸੋ ਐਸੇ ਗੁਣਾਂ ਸਹਿਤ ਗਿਆਨੀ ਪੰਜਾਂ ਪਿਆਰਿਆਂ ਦੀ ਸੇਵਾ ਕਰਨ ਦੇ ਲਾਇਕ ਹੁੰਦੇ ਹਨ ਅਥਵਾ ਸਹੀ ਗੁਰਮਤਿ ਅਨੁਸਾਰ ਜੀਵਨ ਵਾਲੇ ਸੇਵਾ ਦੇ ਲਾਇਕ ਹਨ

| ਦਿਨ | ਦੇਸੀ | ਗੁਰਬਾਣੀ | ਸੰਸਕ੍ਰਿਤ | ਅੰਗਰੇਜ਼ੀ | ਫਾਰਸੀ ਅ: |
|---|---|---|---|---|---|
| | ੧ ਐਤਵਾਰ | ਆਦਿੱਤਵਾਰਿ | ਰਵੀਵਾਰ | ਸੰਡੇ ਸੂਰਜ ਦਿਨ | ਯਕ ਸ਼ੰਭਾ |
| | ੨ ਸੋਮਵਾਰ | ਸੋਮਵਾਰ | ਸੋਮਵਾਰ | ਮੰਡੇ ਪਹਿਲਾ ,, | ਦੋ ਸ਼ੰਭਾ |
| | ੩ ਮੰਗਲਵਾਰ | ਮੰਗਲਵਾਰ | ਮੰਗਲਵਾਰ | ਟਿਊਜ਼ਡੇ ਦੂਜਾ | ਸਿਹ ਸ਼ੰਭਾ |
| | ੪ ਬੁਧਵਾਰ | ਬੁਧਵਾਰ | ਬੁਧਵਾਰ | ਵੈਡਨਸਡੇ ਤੀਜਾ | ਚਹਾਰ ਸ਼ੰਭਾ |
| | ੫ ਵੀਰਵਾਰ | ਬ੍ਰਿਹਸਪਤ | ਬ੍ਰਿਹਸਪਤ | ਥ੍ਰਸਡੇ ਚੌਥਾ | ਪੰਜ ਸ਼ੰਭਾ |
| | ੬ ਸੁਕਰਵਾਰ | ਸੁਕ੍ਰਿਤਵਾਰ | ਸ਼ੁਕ੍ਰਵਾਰ | ਫਰਾਈਡੇ ਪੰਜਵਾ | ਜੁਮ੍ਹਾ |
| | ੭ ਛਨਿਛਰ | ਛਨਿਛਰ | ਸ਼ਨੀਵਾਰ | ਸੈਟਰਡੇ ਕਰਕ | ਸ਼ੰਭਾ |

| ਮਹੀਨੇ | ਦੇਸੀ | ਗੁਰਬਾਣੀ | ਸਾਕਾ | ਰਾਸ | ਅੰਗਰੇਜ਼ੀ | ਅਰਬੀ |
|---|---|---|---|---|---|---|
| | ੧ ਚੇਤ ਚੇਤ੍ਰ | ਚੇਤਿ | ਚੇਤ੍ਰ | ਮੀਨ | ਜਨਵਰੀ | ਮੁਹੱਰਮ |
| | ੨ ਵੈਸਾਖ | ਵੈਸਾਖ | ਵੈਸ਼ਾਖ | ਮੇਖ | ਫਰਵਰੀ | ਸਫਰ |
| | ੩ ਜੇਠ | ਜੇਠ | ਜੇਸ਼ਠਯ | ਬ੍ਰਿਖ | ਮਾਰਚ | ਰਬੀਉਲ ਅੱਵਲ |
| | ੪ ਹਾੜ | ਅਹਾੜ ਆਸਾੜ | ਆਸ਼ਾੜ | ਮਿਥਨ | ਅਪਰੈਲ | ਰਬੀਉਲ ਆਖਿਰ |
| | ੫ ਸਾਵਨ ਸਾਉਣ | ਸੋਣ ਸਾਵਣ | ਸ੍ਰਾਵਣ | ਕਰਕ | ਮਈ | ਜਮਾਦ ਉਲਅਵਲ |
| | ੬ ਭਾਦੋਂ ਭਾਦੋਂ | ਭਾਦਉਂ ਭਾਦੁਇ | ਭਾਦ੍ਰ ਪਦ | ਸਿੰਘ | ਜੂਨ | ਜਮਾਦਉਲ ਆਖਿਰ |
| | ੭ ਅਸੂ | ਅਸੁਨਿ | ਅਸ੍ਵਨ | ਕੰਨਿਆ | ਜੁਲਾਈ | ਰਜਬ |
| | ੮ ਕਤਕ | ਕੱਤੇ ਕਤਿਕ | ਕਾਰਤਿਕ | ਤੁਲਾ | ਅਗਸਤ | ਸ਼ਾਬਾਨ |
| | ੯ ਮਘਰ | ਮੰਘਰ ਮੰਘਿਹਿ | ਮਾਰਗ ਸ਼ੀਰਸ਼ | ਬ੍ਰਿਸਚਕ | ਸਤੰਬਰ | ਰਮਜ਼ਾਨ |
| | ੧੦ ਪੋਹ | ਪੋਖੁ | ਪੋਸ਼ | ਧਨ | ਅਕਤੂਬਰ | ਸਵਾਲ |
| | ੧੧ ਮਾਘ | ਮਾਘਿ | ਮਾਘ | ਮਕਰ | ਨਵੰਬਰ | ਜਿਲਕਾਦ |
| | ੧੨ ਫਗਨ | ਫਲਗੁਨ | ਫਾਲਗੁਨ | ਕੁੰਭ | ਦਸੰਬਰ | ਜਿਲਹਿਜ |

| ਰੁੱਤਾਂ | | | |
|---|---|---|---|
| | ੧ ਬਸੰਤ = ਵਸੰਤ ਬਹਾਰ | ਚੇਤ ਵੈਸਾਖ | ਮੁਖੀਰੁੱਤਾਂ |
| | ੨ ਗਰੀਖਮ = ਗਰੀਸ਼ਮ ਗਰਮੀ | ਜੇਠ ਹਾੜ | ਗਰਮੀ |
| | ੩ ਬਰਖਾ = ਵਰਖਾ ਬਰਸ੍ਹ ਪਾਵਸ ਚੁਮਾਸਾ | ਸਾਵਨ ਭਾਦੋਂ | ਸਰਦੀ |
| | ੪ ਸਰਦ = ਸ਼ਰਦ | ਅੱਸੂ ਕਤਕ | |
| | ੫ ਹਿਮ = ਹਿਮਕਰ ਹੇਮੰਤ | ਮਘਰ ਪੋਹ | |
| | ੬ ਸਿਸਰ=ਸ਼ਿਸ਼ਰ ਸਿਸੀਅਰ ਪਤਝੜ ਖਿਜ਼ਾਂ | ਮਾਘ ਫਗਨ | |

## ਵਿਆਕਰਣ । ਸ਼ਬਦਾਂ ਦੇ ਰੂਪ ਅਤੇ ਵਾਕ

### ੧ ਨਾਉਂ

੧ ਖਾਸ ਨਾਵ :- ਸ੍ਰੀ ਗੁਰੂ ਨਾਨਕ ਦੇਵ ਜੀ, ਸਾਹਿਬ ਜ਼ਾਦਾ ਅਜੀਤ ਸਿੰਘ ਜੀ ਪਿਆਰੇ ਦਇਆ ਸਿੰਘ ਜੀ ਬਾਬਾ ਬੁਢਾ ਜੀ ਬਾਬਾ ਦੀਪ ਸਿੰਘ ਜੀ, ਭਾਈ ਮਨੀ ਸਿੰਘ ਜੀ, ਸੰਤ ਸੁੰਦਰ ਸਿੰਘ ਜੀ ੨ ਅੰਮ੍ਰਿਤਸਰ ਨਨਕਾਣਾ ਸਾਹਿਬ ਪਟਨਾ ਸਾਹਿਬ ਹਜ਼ੂਰ ਸਾਹਿਬ ਦਿੱਲੀ ਕੱਲਕੱਤਾ ਬੰਬਈ ਸ੍ਰੀ ਨਗਰ ਲੰਦਨ ਮਾਸਕੋ ਮੱਕਾ ਮਦੀਨਾ ਸਤਲੁਜ ਬਿਆਸ ਰਾਵੀ ਸਿੰਧ ਗੰਗਾ ਜਮੁਨਾ ਗੋਦਾਵਰੀ ਬ੍ਰਹਮਪੁਤਰ ਹਿਮਾਲਾ ਸੁਮੇਰ ਪੰਜਾਬ ਭਾਰਤ ਅਮਰੀਕਾ ਹਿੰਦ ਮਹਾਂ ਸਾਗਰ

੨ ਆਮ ਨਾਵ :- ਮਨੁੱਖ ਬੱਚਾ ਘੋੜਾ ਸ਼ੇਰ ਤੋਤਾ ਪਰਬਤ ਨਦੀ ਸਮੁੰਦਰ ਸ਼ਹਿਰ ਸਕੂਲ ਦੇਸ਼ ਪਸ਼ੂ ਪਾਣੀ ਦੁਧ ਤੇਲ ਫਲ ।

*ਫਲ :- ਅੰਬ ਅਨਾਰ ਅੰਗੂਰ ਅਮਰੂਦ ਅਨਾਨਾਸ ਔਲਾ ਆਲੂ ਬਖਾਰਾ ਸ਼ੇਬ ਸੰਤਰਾ ਹਦਵਾਣਾ ਕੇਲਾ ਖੁਰਮਾਨੀ ਖਰਬੂਜਾ ਖੀਰਾ ਖੱਖੜੀ ਖਜੂਰ ਗੰਨਾ ਜਾਮਨੂੰ ਛੁਹਾਰਾ ਗੋਹਲਾਂ ਨਾਖਾਂ ਨਾਸਪਾਤੀ ਬੇਰ ਮਾਲਟਾ ਲੂਚੀ ਗੰਨਾ ਗੁੜ ਖੰਡ ਮਿਸਰੀ

*ਸਬਜ਼ੀਆਂ :- ਆਲੂ ਅਰਬੀ ਸਾਗ ਸੋਇਆਬੀਨ ਸ਼ਲਗਮ ਹਲਵਾ ਕੱਦੂ ਕਰੇਲਾ ਗਾਜਰ ਗੋਭੀ ਘੀਆ ਤੋਰੀ ਭਿੰਡੀ ਜਿੰਮੀ-ਕੰਦ ਟਮਾਟਰ ਪਾਲਕ ਪੇਠਾ ਮੂਲੀ ਮੇਥੀ

*ਅੰਨ :- ਕਣਕ ਮਕਈ ਚੌਲ ਬਾਜਰਾ ਛੋਲੇ ਮਹਾਂ ਮਸਰ ਮੋਠ ਮੂੰਗੀ ।

*ਫੁੱਲ :- ਗੁਲਾਬ ਗੇਂਦਾ ਚੰਬੇਲੀ ਮੋਤੀਆ ਮਾਲਤੀ ਕਮਲ ਫੁੱਲ ਕੇਸੂ ਰਾਤ ਦੀ ਰਾਣੀ

*ਪਸ਼ੂ :- ਮੱਝ ਗਾਂ ਬਲਦ ਝੋਟਾ ਭੇਡ ਬਕਰੀ ਊਠ ਘੋੜਾ ਹਾਥੀ ਖੋਤਾ ਖੱਚਰ ਹਰਨ ਸਹਿਆ ਸ਼ੇਰ ਚਿਤ੍ਰਾ ਬਘਿਆੜ ਰਿੱਛ ਬਾਂਦਰ ਗਿੱਦੜ ਲੂੰਬੜੀ ਬਿੱਲੀ ਕੁੱਤਾ

*ਪੰਛੀ :- ਮੋਰ ਹੰਸ ਗਰੜ ਕਾਂ ਕੋਇਲ ਕਬੂਤਰ ਕੁਕੜ ਤੋਤਾ ਚਿੜੀ ਚਕੋਰ ਬਟੇਰਾ ਮੈਨਾ ਬੁਲਬੁਲ ਉਲੂ ਇੱਲ ਚਕਵਾ ਬਤਖ ਬਗੁਲਾ ਬਾਜ ਟਟੀਹਰੀ ।

*ਅੰਗ :- ਮਨੁੱਖ ਸਰੀਰ ਸਿਰ ਮੂੰਹ ਮੱਥਾ ਅੱਖਾਂ ਨਕ ਕੰਨ ਵਾਲ ਧੌਨ ਗਲਾ ਜ਼ੁਬਾਨ ਬੁਲ੍ਹ ਬਾਂਹ ਹੱਥ ਉਂਗਲਾਂ ਅੰਗੂਠਾ ਨਹੁੰ ਲੱਤਾਂ ਪੈਰ ਅੱਡੀ ਗੋਡੇ ਪਟ ਪੇਟ ਲਕ ਛਾਤੀ ਦਿਲ

*ਰੁਖ :- ਕਿਕਰ ਟਾਹਲੀ ਸਾਗਵਾਨ ਸਾਲ ਤੂਤ ਸਫੈਦਾ ਦਿਆਰ ਪਿਪਲ ਬੋਹੜ ਨਿੰਮ

੩ ਇਕੱਠ ਵਾਚਕ :- ਫੌਜ ਸੰਗਤ ਜਥਾ ਕਮੇਟੀ ਸਭਾ ਵੱਗ ਟੋਲੀ ਜਮਾਤ ਟੀਮ ਢੇਰ

੪ ਦ੍ਰਵ (ਵੱਸਤੂ ਵਾਚਕ) :- ਹੀਰਾ ਸੋਨਾ ਚਾਂਦੀ ਲੋਹਾ ਸਿੱਕਾ ਪਿੱਤਲ ਜਿਸਤ ਕਾਂਸੀ ਕਲਈ ਪਾਣੀ ਅੰਨ ਕਣਕ ਰੇਤ ਪੱਥਰ ਬਰਫ ਬਲੌਰ ਸ਼ੀਸ਼ਾ ਸਿੰਗਰਫ ਅਬਰਕ ।

੫ ਭਾਵ ਵਾਚਕ :– ਪ੍ਰੇਮ ਸਰਧਾ ਪਿਆਰ ਗਿਆਨ ਗਰਮੀ ਸਰਦੀ ਸੱਚ ਝੂਠ ਸਾਂਤੀ ਗੁੱਸਾ ਸਹਮ ਹਾਸਾ ਜਵਾਨੀ ਅਰੋਗਤਾ ਦਲੇਰੀ ਭਗਤੀ ।

×ਲਿੰਗ :– ਲੇਖਕ ਲੇਖਕਾ । ਅਧਿਆਪਕ ਅਧਿਆਪਕਾ । ਜੱਟ ਜੱਟੀ । ਸਿੱਖ ਸਿੱਖਣੀ । ਰਾਗ ਰਾਗਣੀ। ਸ਼ੇਰ ਸ਼ੇਰਨੀ। ਢੋਲ ਢੋਲਕੀ। ਚਾਚਾ ਚਾਚੀ ।

×ਵਚਨ :- ਘੋੜਾ ਘੋੜੇ ਘੋੜੀ ਘੋੜੀਆਂ ਲੜਕਾ ਲੜਕੇ ਲੜਕੀ ਲੜਕੀਆਂ ।

## ੨ ਪੜਨਾਂਉ

ਮੈ ਅਸੀ ਤੂੰ ਤੁਸੀ ਉਹ ਓਹ ਇਹ ਏਹ ਔਹ ਐਹ ਆਪ ਖੁਦ ਨਿਜ ਰਾਵਰ ਤਿਸ ਤਿਨ ਤਿਨਾਂ ਜੋ ਜੌਨ ਜਿਸ ਜਿਨ ਜਿਹੜਾ ਕੋ ਕੌਣ ਕਿਸ ਕਿਨ ਕਿਹੜਾ ਪਹਿਲਾ ਇਕੱਲਾ ਦੋਵੇਂ ਸਾਰਾ ਸਰਬੱਤ ਬਹੁਤ ਅਨੇਕ ਵਿਰਲਾ ਐਸਾ ਜੈਸਾ ।

## ੩ ਵਿਸ਼ੇਸ਼ਣ

ਚੰਗਾ ਚੰਗੇਰਾ ਅਧਿਕ ਅਧਿਕਤਰ ਅਧਿਕਤਮ । ਪੰਜਾਬੀ ਸਿੱਖ ਨਵਾਂ ਪੁਰਾਣਾ ਵੱਡਾ ਰਾਜਾ ਸੁਖੀ ਮਨੁਖ ਸੱਚ ਨਾਮ ਸਿਆਣਾ ਹੋਲਾ ਭਾਰਾ ਸੱਜਾ ਖੱਬਾ ਉਤਲਾ ਹੇਠਲਾ ਗੋਲ ਚੌਰਸ ਲੰਮਾ ਮਧਰਾ ਇਕ ਦਸ ਸੌ ਪਹਿਲਾ ਦੂਜਾ ਦੂਣਾ ਸੌ ਗੁਣਾ ਸਾਰਾ ਵਧ ਬਹੁਤ । ਚਿੱਟਾ ਕਾਲਾ ਨੀਲਾ ਪੀਲਾ ਸੁਨਹਿਰੀ ਲਾਲ ਹਰਾ ਗੁਲਾਬੀ

## ੪ ਕਿਰਿਆ

੧ ਸਹਾਇਕ ਕ੍ਰਿਆ :– ਹੈ ਹਨ ਹੈਨ ਹੈਂ ਹਾਂ ਹੂ ਹੋ ਸੀ ਸਾ ਸੇ ਸਨ ਥਾ ਥੇ ਥੀ ਥੀਆਂ ਤਾ ਤੇ ਤੀ ਤੀਆਂ ਗਾ ਗੇ ਗੀ ਗੀਆਂ ।

੨ ਉਡਣਾ ਉਕਰਣਾ ਉਤਰਨਾ ਆਉਣਾ ਸੌਣਾ ਸਿਖਣਾ ਸੁਣਨਾ ਹਸਣਾ ਕਰਣਾ ਕਹਿਣਾ ਖਾਣਾ ਖੇਡਣਾ ਖੋਲ੍ਹਨਾ ਗਿਣਨਾ ਘਸਣਾ ਘੁਮਣਾ ਚੜ੍ਹਨਾ ਛਾਨਣਾ ਛਿਲਣਾ ਜਿਤਣਾ ਜੋੜਨਾ ਡਰਨਾ ਤੋਲਣਾ ਤੋੜਨਾ ਦੇਣ ਪੜ੍ਹਨਾ ਬੈਠਣਾ ਲੈਣਾ ਲਿਖਣਾ

×ਕਰਦੰਤ = ਜੋ ਧਾਤੂ ਤੋਂ ਬਣੇ ਪਰ ਕਿਰਿਆ ਨਾ ਹੋਵੇ :– ਬੋਲ, ਖਾ ਕਰ, ਖਾਧਾ ਹੋਯਾ

## ੫ ਕਿਰਿਆ ਵਿਸੇਸ਼ਣ

ਅੱਜ ਭਲਕੇ ਸਵੇਰੇ ਸ਼ਾਮ ਪੰਜ ਵਜੇ ਸਦਾ ਜਦੋਂ ਕਦੋਂ ਹੁਣ ਫਿਰ ਉਤੇ ਥੱਲੇ ਛੇਤੀ ਹੌਲੀ ਵੱਧ ਘੱਟ ਦੁਬਾਰਾ ਜ਼ਰੂਰ ਨ ਮਤ ਕੀ ਐਤਵਾਰ ਵੈਸਾਖ ਕਿਉਂਕਿ

## ੬ ਸਬੰਧਕ

ਨੇ ਨੂੰ ਕੋ ਕੋਲ ਨਾਲ ਸਾਥ ਰਾਹੀਂ ਦੁਆਰਾ ਵਾਸਤੇ ਲਈ ਤੋਂ ਸੇ ਦਾ ਦੇ ਦੀ ਕਾ ਕੇ ਕੀ ਰਾ ਰੇ ਰੀ ਡਾ ਡੇ ਡੀ ਵਿੱਚ ਅੰਦਰ ਬਾਹਰ ਥੱਲੇ ਹੇਠਾਂ ਨੀਚੇ ਉਤੇ ਉਪਰ ਪਾਸ ਨੇੜੇ ਪਰ

ਸੰਬੋਧਨ :– ਹੇ ਹੀ ਨੇ ਨੀ ਵੇ ਵੀ ਰੇ ਰੀ ਅਰੇ ਅਰੀ ਓਇ ਏ ਈ, ਓਐ ਭੋ

### ੭ ਜੋਜਕ (ਯੋਜਕ)

ਤੇ ਅਤੇ ਅਰ ਰੁ ਵਿੱਚ ਜਾਂ ਵ ਯਾ ਕਿ ਅਕਸਰ ਤਾਵੇਂ ਚਾਹੇ ਮਤਾ ਸ਼ਾਇਦ ਪਰ ਸਗੋਂ ਇਸ ਕਰਕੇ ਇਸ ਵਾਸਤੇ ਤਾਂਕਿ ਕਿਉਂਕਿ ਜਿਵੇਂ ਜਿਸ ਤਰ੍ਹਾਂ ਕਿੱਥੋਂ

### ੮ ਵਿਸਮਿਕ

ਖੁਸ਼ੀ ਗਮੀ ਹੈਰਾਨੀ ਕਾਸ਼ ਹੇ ਵੇ ਰੇ ਵੀ ਵਾਹ ਸ਼ਾਬਾਸ਼ ਸ਼ੋਕ ਚਿੰਤਾ ਦੂਰ ਫਿਟੇ ਮੂੰਹ ਲਾਅ੍ਨਤ ਧ੍ਰਿਕਾਰ ਧ੍ਰਿਗ ਆਉ ਜੀ ਹੇ ਸਤਿਗੁਰੂ ਜੀ ਬਲਿਹਾਰ ਸਦਕੇ ਧੰਨ ਧੰਨ ਸਾਵਧਾਨ ਤੋਬਾ

### ਕਾਰਕ ਸਾਧਨਾ(ਨਾਉ)

| | | ਪੁਲਿੰਗ | | ਇ: ਲਿੰਗ | |
|---|---|---|---|---|---|
| | ਕਾਰਕ | ਇੱਕ ਵਚਨ | ਬਹੁ ਵਚਨ | ਇੱਕ ਵਚਨ | ਬਹੁ ਵਚਨ |
| ੧ | ਕਰਤਾ | ਨਰ, ਨਰ ਨੇ | ਨਰਾਂ, ਨਰਾਂ ਨੇ | ਨਾਰੀ, ਨਾਰੀ ਨੇ | ਨਾਰੀਆਂ, ਨਾਰੀਆਂ ਨੇ |
| ੨ | ਕਰਮ | ਨਰ ਨੂੰ | ਨਰਾਂ ਨੂੰ | ਨਾਰੀ ਨੂੰ | ਨਾਰੀਆਂ ਨੂੰ |
| ੩ | ਕਰਣ | ਨਰ ਨਾਲ | ਨਰਾਂ ਨਾਲ | ਨਾਰੀ ਨਾਲ | ਨਾਰੀਆਂ ਨਾਲ |
| ੪ | ਸੰਪਰਦਾਨ | ਨਰ ਲਈ | ਨਰਾਂ ਲਈ | ਨਾਰੀ ਲਈ | ਨਾਰੀਆਂ ਲਈ |
| ੫ | ਅਪਾਦਾਨ | ਨਰ ਤੋਂ | ਨਰਾਂ ਤੋਂ | ਨਾਰੀ ਤੋਂ | ਨਾਰੀਆਂ ਤੋਂ |
| ੬ | ਸੰਬੰਧਕ | ਨਰ ਦਾ | ਨਰਾਂ ਦਾ | ਨਾਰੀ ਦਾ | ਨਾਰੀਆਂ ਦਾ |
| ੭ | ਅਧੀਕਰਣ | ਨਰ ਵਿੱਚ | ਨਰਾਂ ਵਿੱਚ | ਨਾਰੀ ਵਿੱਚ | ਨਾਰੀਆਂ ਵਿੱਚ |
| ੮ | ਸੰਬੋਧਨ | ਰੇ ਨਰ | ਰੇ ਨਰੋ | ਰੀ ਨਾਰੀ | ਰੀ ਨਾਰੀਓ |

### ਪੜਨਾਉ

| | | | | |
|---|---|---|---|---|
| ੧ | ਮੈਂ, ਮੈਂ ਨੇ | ਅਸੀ ਅਸਾਂ ਨੇ | ਤੂੰ, ਤੈਂ ਨੇ | ਤੁਸੀ ਤੁਸਾਂ ਨੇ |
| ੨ | ਮੈਨੂੰ | ਅਸਾਨੂੰ, ਸਾਨੂੰ | ਤੈਨੂੰ | ਤੁਹਾਨੂੰ |
| ੩ | ਮੇਰੇ ਨਾਲ | ਅਸਾਡੇ ਨਾਲ | ਤੇਰੇ ਨਾਲ | ਤੁਹਾਡੇ ਨਾਲ |
| ੪ | ਮੇਰੇ ਲਈ | ਅਸਾਡੇ ਲਈ | ਤੇਰੇ ਲਈ | ਤੁਹਾਡੇ ਲਈ |
| ੫ | ਮੇਰੇ ਤੋਂ | ਅਸਾਡੇ ਤੋਂ | ਤੇਰੇ ਤੋਂ | ਤੁਹਾਡੇ ਤੋਂ |
| ੬ | ਮੇਰਾ | ਅਸਾਡਾ ਸਾਡਾ | ਤੇਰਾ | ਤੁਹਾਡਾ |
| ੭ | ਮੇਰੇ ਵਿੱਚ | ਅਸਾਡੇ ਵਿੱਚ | ਤੇਰੇ ਵਿਚ | ਤੁਹਾਡੇ ਵਿੱਚ |

## ਵਾਕ ॥ ਸਧਾਰਨ ਵਾਕ

ਉਹ ਲੜਕਾ ਹੈ। ਓਹ ਲੜਕੇ ਹਨ । ਉਹ ਲੜਕੀ ਹੈ । ਓਹ ਲੜਕੀਆਂ ਹਨ।
ਤੂੰ ਲੜਕਾ ਹੈਂ। ਤੁਸੀ ਲੜਕੇ ਹੋ। ਤੂੰ ਲੜਕੀ ਹੈਂ। ਤੁਸੀਂ ਲੜਕੀਆਂ ਹੋ।
ਮੈਂ ਲੜਕਾ ਹਾਂ। ਅਸੀਂ ਲੜਕੇ ਹਾਂ। ਮੈਂ ਲੜਕੀ ਹਾਂ। ਅਸੀਂ ਲੜਕੀਆਂ ਹਾਂ।
ਇਹ ਮੇਜ਼ ਹੈ। ਏਹ ਮੇਜ਼ ਹਨ । ਇਹ ਕੁਰਸੀ ਹੈ। ਏਹ ਕੁਰਸੀਆਂ ਹਨ।
ਇਹ ਮੱਝ ਹੈ। ਏਹ ਮੱਝਾਂ ਹਨ । ਇਹ ਗਊ ਹੈ । ਏਹ ਗਊਆਂ ਹਨ ।
ਉਹ ਹਾਥੀ ਹੈ। ਓਹ ਹਾਥੀ ਹਨ। ਉਹ ਘੋੜਾ ਹੈ । ਓਹ ਘੋੜੇ ਹਨ ।
ਔਹੁ ਮਕਾਨ ਹੈ। ਔਹ ਕਮਰੇ ਹਨ। ਔਹੁ ਘਰ ਹੈ । ਔਹ ਬਾਜ਼ਾਰ ਹਨ ।
ਰਾਮ ਸਿੰਘ ਬੜਾ ਅਮੀਰ ਪੁਰਖ ਹੈ । ਰੁਲਦੂ ਬਹੁਤ ਗਰੀਬ ਮਨੁੱਖ ਹੈ ।
ਉਸ ਕੋਲ ਇਕ ਕਿਤਾਬ ਹੈ । ਉਹ ਆਪਣੇ ਪਾਸ ਪੁਸਤਕਾਂ ਰਖਦਾ ਹੈ ।
ਉਸ ਨੇ ਆਪਣੇ ਪਾਸ ਪੁਸਤਕ ਰੱਖੀ ਸੀ । ਉਸ ਪਾਸ ਸੁੰਦਰ ਘਰ ਸਨ ।

## ਬਹੁ ਵਾਕ ਅਤੇ ਇਕ ਵਾਕ

ਇਹ ਪੈਂਨ ਹੈ । ਇਹ ਪੀਲਾ ਪੈਂਨ ਹੈ । ਇਹ ਤੁਹਾਡਾ ਪੀਲਾ ਪੈਂਨ ਹੈ ।
ਇਹ ਪੀਲੀ ਪੈਨਸਿਲ ਹੈ । ਇਹ ਤੁਹਾਡੀ ਪੀਲੀ ਪੈਨਸਿਲ ਹੈ ।
ਇਹ ਵੱਡੀ ਕੁੰਜੀ ਹੈ । ਇਹ ਛੋਟੀ ਕੁੰਜੀ ਹੈ । ਇਹ ਲੰਮਾ ਫੀਤਾ ਹੈ ।
ਇਹ ਛੋਟਾ ਫੀਤਾ ਹੈ । ਇਹ ਮੋਹਨ ਹੈ । ਰਾਮ ਤੁਸੀ ਮੇਰੇ ਭਰਾ ਹੋ ।
ਇਹ ਰਾਮ ਸਿੰਘ ਹੈ । ਇਹ ਅਧਿਆਪਕ ਹੈ । ਇਹ ਉਸਦੀ ਪੁਸਤਕ ਹੈ ।
ਰਾਮ ਸਿੰਘ ਅਧਿਆਪਕ ਹੈ । ਇਹ ਉਸਦੀ ਕਿਤਾਬ ਹੈ ।
ਇਹ ਪੁਸਤਕ [redacted] ਰਾਮ ਸਿੰਘ ਅਧਿਆਪਕ ਦੀ ਹੈ ।
ਇਹ ਸ੍ਰੀ ਮਾਨ ਰਾਮ ਲਾਲ ਹੈ । ਇਹ ਇਕ ਡਾਕੀਆ ਹੈ ।
ਸ੍ਰੀ ਰਾਮ ਲਾਲ ਇਕ ਡਾਕੀਆ ਹੈ । ਇਹ ਸ੍ਰੀ ਮਤੀ ਹਰਿੰਦਰ ਕੌਰ ਹੈ ।
ਸ੍ਰੀ ਮਤੀ ਹਰਿੰਦਰ ਕੌਰ ਇਕ ਕਲਰਕ ਹੈ । ਇਹ ਕੁਮਾਰੀ ਬਿਮਲਾ ਦੇਵੀ ਹੈ ।
ਇਹ ਇਕ ਪ੍ਰੋਫੈਸਰ ਹੈ । ਕੁਮਾਰੀ ਬਿਮਲਾ ਦੇਵੀ ਇਕ ਪ੍ਰੋਫੈਸਰ ਹੈ ।
ਉਹ ਸੋਹਨ ਸਿੰਘ ਹੈ । ਉਹ ਰਾਮ ਸਿੰਘ ਦਾ ਪਿਤਾ ਹੈ ।
ਸੋਹਨ ਸਿੰਘ ਰਾਮ ਸਿੰਘ ਦਾ ਪਿਤਾ ਹੈ। ਉਹ ਲਾਲ ਪੈਨਸਿਲ ਸ੍ਰ: ਮੋਹਨ ਸਿੰਘ ਦੀ ਹੈ
ਕੇਵਲ ਭਗਤ ਧਰਮੀ ਸੂਰਮੇ ਹੀ ਦੇਸ਼ ਅਜ਼ਾਦ ਕਰਾ ਕੇ ਸਭ ਨੂੰ ਸੁਖੀ ਰੱਖ ਸਕਦੇ ਹਨ

ਇਹ ਤੁਹਾਡਾ ਪਿੰਡ ਹੈ । ਤੁਸੀ ਪਿੰਡ ਵਿੱਚ ਰਹਿੰਦੇ ਹੋ । ਇਹ ਪਿੰਡ ਬੜਾ ਸੁੰਦਰ ਹੈ । ਇਹ ਇਕ ਪੰਛੀ ਹੈ । ਕੀ ਇਹ ਇਕ ਪੰਛੀ ਹੈ । ਹਾਂ ਇਹ ਇਕ ਪੰਛੀ ਹੈ । ਕੀ ਇਹ ਕਾਰ ਹੈ । ਹਾਂ ਇਹ ਕਾਰ ਹੈ । ਇਹ ਬਹੁਤ ਸੁੰਦਰ ਕਾਰ ਹੈ । ਕੀ ਇਹ ਹਾਥੀ ਹੈ , ਨਹੀ ; ਇਹ ਹਾਥੀ ਨਹੀ, ਇਹ ਸ਼ੇਰ ਹੈ ।
ਕੀ ਇਹ ਗੇਂਦ ਨਹੀਂ ਹੈ ਨਹੀ ਇਹ ਗੇਂਦ ਨਹੀ ਹੈ ਇਹ ਸੁੰਦਰ ਢੋਲ ਹੈ ।
ਓਹ ਲੜਕੇ ਖੇਡ ਰਹੇ ਹਨ । ਕੀ ਮੋਹਨ ਕੁੱਦ ਰਿਹਾ ਹੈ ਹਾਂ ਉਹ ਉਛਲ ਰਿਹਾ ਹੈ ਕੀ ਕੁਮਾਰੀ ਮਿਸ ਦੇ ਹਥ ਵਿੱਚ ਜਗ ਹੈ ਹਾਂ ਉਸ ਦੇ ਹਥ ਵਿੱਚ ਜਗ ਹੈ
ਓਹ ਮੋਹਨ ਦੇ ਚਮਰੇ ਹਨ । ਉਸ ਦਾ ਦੁੱਧ ਵਾਲਾ ਜਗ ਉਸ ਦੇ ਹਥ ਵਿੱਚ ਹੈ
ਕੀ ਤਾਜ ਮਹਲ ਦਿੱਲੀ ਵਿੱਚ ਹੈ ਨਹੀ, ਤਾਜ ਮਹਲ ਆਗਰੇ ਵਿੱਚ ਹੈ ।
ਪੁਰਸ਼ ਕਾਰ ਨੂੰ ਧੱਕ ਰਹੇ ਹਨ । ਮੋਹਨ ਕੁੱਤੇ ਨੂੰ ਖਿੱਚ ਰਿਹਾ ਹੈ ।
ਲੜਕੇ ਅਤੇ ਲੜਕੀਆਂ ਪੁਸਤਕਾਂ ਖਰੀਦ ਰਹੇ ਹਨ ਸੱੜਕ ਉਪਰ ਕਾਰ ਹੈ ।
ਲੜਕੇ ਅਤੇ ਲੜਕੀਆਂ ਆਪਣੇ ਸਕੂਲ ਵਿੱਚ ਹਨ । ਉਸ ਕਲਾਸ ਵਿੱਚ ੩੦ ਲੜਕੇ ਹਨ । ਓਥੇ ਸਕੂਲ ਦੇ ਕਮਰੇ ਵਿੱਚ ਲੜਕੇ ਪੜ੍ਹ ਰਹੇ ਹਨ
ਮੇਜ਼ ਉਪਰ ਤਿੰਨ ਥੈਲੇ ਹਨ । ਮੈ ਕੁਰਸੀ ਨੂੰ ਮੇਜ਼ ਥੱਲੇ ਧੱਕ ਰਿਹਾ ਹਾਂ
ਮੇਜ਼ ਦਰਵਾਜ਼ੇ ਅਤੇ ਖਿੜਕੀ ਦੇ ਵਿਚਕਾਰ ਹੈ । ਅਧਿਆਪਕ ਲੜਕਿਆਂ ਨੂੰ ਪੁਸਤਕਾਂ ਦੇ ਰਿਹਾ ਹੈ । ਲੜਕੇ ਅਧਿਆਪਕ ਤੋਂ ਪੁਸਤਕਾਂ ਲੈ ਰਹੇ ਹਨ
ਅਨੀਲ ਕਲ ਦਰਿਆ ਦੇ ਨੇੜੇ ਨਹੀ ਸੀ ਸ੍ਰੀਮਤੀ ਰਾਮੋ ਅਤੇ ਲੀਲਾ ਮੰਡੀ ਵਿੱਚ ਗਈਆਂ
ਮੇਰੀ ਮਾਤਾ ਨੇ ਰਾਮ ਨੂੰ ਇਕ ਨਵੀਂ ਕਿਤਾਬ ਦਿੱਤੀ
ਮੇਰੇ ਭਰਾ ਨੇ ਰਾਮ ਨੂੰ ਸ੍ਵਰਨ ਮੰਦਰ ਸ੍ਰੀ ਹਰਿ ਮੰਦਰ ਸਾਹਿਬ ਦਿਖਾਇਆ
ਸ਼ਾਮ ਨੇ ਮੇਜ਼ ਤੋਂ ਪੈਨ ਲਿਆ । ਮੇਰੇ ਲਈ ਇਕ ਕਿਤਾਬ ਲਿਆਉ ।
ਮੈਨੂੰ ਇੱਕ ਪੁਸਤਕ ਪ੍ਰਾਪਤ ਕਰੋ । ਇਹ ਪੁਸਤਕ ਮੇਰੀ ਹੈ ਉਹ ਕਿਤਾਬ ਤੇਰੀ ਹੈ

ਕਾਲ

ਸਧਾਰਨ ਸ਼ਬਦ :– ਉਹ ਹੈ ਓਹ ਹਨ ਤੂੰ ਹੈਂ ਤੁਸੀ ਹੋ ਮੈ ਹਾਂ ਇਹ ਹੈ ਏਹ ਹਨ ਜਿਹੜਾ ਹੈ ਜਿਹੜੇ ਹਨ ਕੌਣ ਹੈ ਕਿਹੜੇ ਹਨ ।
ਉਹ ਸੀ ਓਹ ਸਨ ਤੂੰ ਸੈਂ ਤੁਸੀਂ ਸੌ । ਮੈਂ ਸਾਂ ਅਸੀਂ ਸਾਂ ।
ਕੀ ਉਹ ਹੈ ਕੀ ਓਹ ਹਨ । ਉਹ ਨਹੀ ਸੀ ਓਹ ਨਹੀ ਸਨ । ਕੀ ਲੜਕਾ ਨਹੀ ਹੈ । ਕੀ ਲੜਕੇ ਨਹੀ ਹਨ । ਉਹ ਖਤ ਹੈ ਓਹ ਖਤ ਹਨ ।

ਸਾਧਾਰਨ :– ਉਹ ਖਤ ਲਿਖਦਾ ਹੈ ਓਹ ਖਤ ਲਿਖਦੇ ਹਨ। ਰਾਮ ਦੌੜਦਾ ਹੈ। ਲੜਕੇ ਦੌੜਦੇ ਹਨ। ਕ੍ਰਿਸ਼ਨ ਰੋਟੀ ਖਾਂਦਾ ਹੈ। ਬੰਦੇ ਭੋਜਨ ਛਕਦੇ ਹਨ ਸੁੰਦਰ ਵਿਦਿਆ ਪੜ੍ਹਦਾ ਹੈ। ਪੜ੍ਹਾਕੂ ਸਕੂਲ ਵਿੱਚ ਪੜ੍ਹਦੇ ਹਨ।

੨ ਉਸ ਨੇ ਖਤ ਲਿਖਿਆ, ਰਾਮ ਨੇ ਖਤ ਲਿਖੇ। ਹਾਥੀ ਦੌੜਿਆ, ਘੋੜੇ ਦੌੜੇ। ਹਰੀ ਨੇ ਅੰਗੂਰ ਖਾਧੇ। ਰਾਮ ਸਿੰਘ ਨੇ ਸੇਬ ਖਾਧੇ।

੩ ਮੈ ਖਤ ਲਿਖਾਂਗਾ। ਅਸੀਂ ਖੇਡਣ ਜਾਵਾਂਗੇ। ਸਿਖ,ਧਰਮ ਤੇ ਦੇਸ਼ ਦੀ ਰਖਿਆ ਕਰਨਗੇ।

ਪੂਰਨ :– ਉਸ ਨੇ ਖਤ ਲਿਖਿਆ ਹੈ। ਓਨਾਂ ਨੇ ਪੁਸਤਕਾਂ ਪੜ੍ਹੀਆਂ ਹਨ ਮੋਹਨ ਨੇ ਸੰਗੀਤ ਸਿੱਖਿਆ ਹੈ। ਮਿਸਤ੍ਰੀਆਂ ਨੇ ਹਥਿਆਰ ਬਣਾਏ ਹਨ। ਮੈ ਸੰਥਾ ਪੜ੍ਹੀ ਸੀ। ਅਸਾਂ ਗੁਰਬਾਣੀ ਦੇ ਗੁਟਕੇ ਪੜ੍ਹੇ। ਸੋਹਨ ਸਿੰਘ ਨੇ ਕੀਰਤਨ ਸਿਖਾਇਆ ਸੀ। ਪੂਰਨ ਸਿੰਘ ਨੇ ਕਈ ਰਾਗੀ ਬਣਾਏ ਹਨ। ਤੁਸੀ ਪੁਸਤਕ ਪੜ੍ਹੀ ਹੋਵੇਗੀ। ਓਨਾਂ ਨੇ ਪੋਥੀਆਂ ਖਰੀਦੀਆਂ ਹੋਣਗੀਆਂ।

ਚਾਲੂ ; ਅਪੂਰਨ :– ੧ ਮੈ ਸ੍ਰੀ ਅੰਮ੍ਰਿਤਸਰ ਜਾ ਰਿਹਾ ਹਾਂ। ਤੁਸੀਂ ਭੋਜਨ ਛਕ ਰਹੇ ਹੋ। ਉਹ ਇਸ਼ਨਾਨ ਕਰ ਰਿਹਾ ਹੈ। ਅਸੀ ਗਤਕਾ ਖੇਡ ਰਹੇ ਹਾਂ

੨ ਉਹ ਪ੍ਰਸ਼ਾਦਾ ਪਕਾ ਰਿਹਾ ਸੀ। ਤੁਸੀਂ ਸਾਰੇ ਹੱਸ ਰਹੇ ਸੀ।

੩ ਉਹ ਖਤ ਲਿਖ ਰਿਹਾ ਹੋਵੇਗਾ। ਤੁਸੀ ਫੁਟਬਾਲ ਖੇਡ ਰਹੇ ਹੋਵੋਗੇ।

ਪੂਰਨ ; ਚਾਲੂ :– ੧ ਖਾਲਸਾ ਦੇਸ਼ ਅਜਾਦੀ ਲਈ ਕੁਰਬਾਨੀਆਂ ਕਰਦਾ ਰਿਹਾ ਹੈ। ਗੁਰੂ ਕੇ ਸਿੱਖ ਭਾਰਤ ਦੀ ਇਜ਼ਤ ਅਤੇ ਧਨ ਬਚਾਉਦੇ ਰਹੇ ਹਨ

੨ ਉਹ ਖਤ ਲਿਖਦਾ ਰਿਹਾ ਸੀ। ਪਾਂਡੋ ਆਪਣੇ ਰਾਜ ਲਈ ਲੜਦੇ ਰਹੇ ਸਨ।

੩ ਮੈ ਖਤ ਲਿਖਦਾ ਰਿਹਾ ਹੋਵਾਂਗਾ। ਅਸੀ ਸਭ ਤੀਰਥ ਯਾਤਰਾ ਤੇ ਜਾਂਦੇ ਰਹੇ ਹੋਵਾਂਗੇ।

ਤਿੰਨੇ ਕਾਲ :– ੧ ਦੁਸਟ ਦੂਤ ਪਰਮੇਸਰਿ ਮਾਰੇ ॥ ੧ ਪਰਮੇਸ਼ਰ ਨੇ ਦੁਸ਼ਟ ਦੂਤ ਮਾਰੇ ਸਨ, ੨ ਹੁਣ ਮਾਰੇ ਹਨ ੩ ਅੱਗੇ ਨੂੰ ਮਾਰੇ ਗਾ

ਦੋ ਕਿਰਿਆ ਵਾਲੇ (ਮਾਤ੍ਰਫਾ) :– ਰਾਮ ਸਿੰਘ ਭੋਜਨ ਛੱਕ ਕੇ ਗਿਆ ਹੈ ਮਹਾਂਰਾਜਾ ਰਣਜੀਤ ਸਿੰਘ ਨੇ ਪੰਜਾਬ ਅਜ਼ਾਦ ਕਰਾਕੇ ਸਾਹ ਲਿਆ। ਭਗਤ ਸਿਮਰਨ ਕਰਕੇ ਮੁਕਤ ਹੋਣਗੇ।

ਆਗਿਆ : ਉਹ ਭੋਜਨ ਛਕੋ। ਤੁਸੀ ਸੇਵਾ ਕਰੋ। ਮੈ ਖਤ ਲਿਖਾਂ। ਤੁਸੀਂ ਅਮ੍ਰਿਤਸਰ ਜਾਓ

ਹੁਕਮ ਆਗਿਆ ਬੇਨਤੀ ਸੰਸਿਕ

**ਸ਼ਰਤੀ :-** ਜੇ ਤੁਸੀ ਗੁਰਮਤ ਧਾਰੋ ਤਾਂ ਸੁਖੀ ਰਹੋ। ਜੇ ਮਿਹਨਤ ਕਰੋ ਤਾਂ ਸਫਲ ਹੋ ਸਕਦੇ ਹੋ ਜੇ ਉਹ ਕਸਰਤ ਕਰਨਗੇ, ਤਾਂ ਸਰੀਰ ਠੀਕ ਰਹਿਣਗੇ।

× ਸੰਭਾਵੀ :-(ਕਾਰਣ ਹੇਤੂ) ਪੜ੍ਹੇ ਤਾਂ ਪਾਸ ਹੋ ਜਾਵੇ, ਪੜ੍ਹਦਾ ਤਾਂ ਪਾਸ ਹੋ ਜਾਂਦਾ

**ਸ਼ੰਕਾ :-** (ਸੰਦੇਹ) ਸ਼ਾਇਦ ਉਹ ਲਿਖਦਾ ਹੋਵੇਗਾ। ਸੰਭਵ ਹੈ ਤੁਸੀ ਖੇਡਦੇ ਹੋਵੋਗੇ। ਸੰਭਵ ਹੈ ਉਹ ਪਰਦੇਸ ਜਾਣ। ਸ਼ਾਇਦ ਓਹ ਭਲੇ ਦਾ ਪ੍ਰਚਾਰ ਕਰਨ। ਸੰਭਵ ਹੈ ਉਹ ਭੋਜਨ ਖਾਧਾ ਜਾਵੇ।

## ਖਾਲੀ ਥਾਂ ਭਰੋ :- ਛੋਟਾਂ ਭਰਨੀਆਂ।

ਮਾਲੀ – – – ਵਾੜ – – – ਕੈਂਚ – – – ਕੱਟਿਆ।
ਨੇ ਨੂੰ ਨਾਲ

– ਮਹੀਨਿਆਂ ਦੀ – ਪਿੱਛੋਂ ਮੀਂਹ — ਪਿਆ ਹੈ – ਫਸਲਾਂ – ਹੋਣਗੀਆਂ।
ਕਈ ਔੜ ਵਰ੍ਹ ਹੁਣ ਚੰਗੀਆਂ

## ਵਿਰੋਧੀ ਸ਼ਬਦ ਉਲਟ ਭਾਵੀ ਸ਼ਬਦ -

ਦਿਨ ਰਾਤ, ਉੱਚਾ ਨੀਵਾਂ, ਚੰਗਾ ਮੰਦਾ, ਪੱਕਾ ਕੱਚਾ, ਸੱਚ ਝੂਠ, ਗਿੱਲਾ ਸੁੱਕਾ, ਖਾਲੀ ਭਰਿਆ, ਸਵੇਰਾ ਅਵੇਰਾ, ਆਦਿ ਅੰਤ, ਸੁੱਖ ਦੁੱਖ, ਖਰਾ ਖੋਟਾ, ਏਕਾ ਫੁੱਟ, ਸਿੱਧਾ ਵਿੰਗਾ, ਸਾਂਝਾ ਵੱਖਰਾ, ਕਰੜਾ ਪੋਲਾ, ਚਾਨਣ ਹਨੇਰਾ, ਗਰਮੀ ਸਰਦੀ ਸਿਆਣਾ ਮੂਰਖ, ਮਿੱਤਰ ਵੈਰੀ, ਅਸਲੀ ਨਕਲੀ, ਉਸਤਤ ਨਿੰਦਾ, ਆਦਰ ਨਿਰਾਦਰ ਸੱਸਤਾ ਮਹਿੰਗਾ, ਸਪੁਤਰ ਕਪੁਤਰ, ਉਦਮੀ ਆਲਸੀ, ਅਮੀਰ ਗਰੀਬ, ਬਹਾਦਰ ਡਰਪੋਕ, ਸਬਰ ਜਬਰ, ਵਰ ਸਰਾਪ, ਸੁਰਗ ਨਰਕ।

## ਅਰਥਾਂ ਦਾ ਫਰਕ ਬਿੰਦੀ ਦੀ ਹੋਂਦ ਅਤੇ ਅਣਹੋਂਦ ਕਰਕੇ

ਅੱਗਾ (ਅੱਗਾ ਪਿੱਛਾ ਸੋਚ ਕੇ ਕੰਮ ਕਰੋ) ਅੱਗਾਂ (ਅੱਗਾਂ ਲੱਗੀਆਂ) ਔਕੜ [ਬਿਪਤਾ] ਔਂਕੜ [ਇਕ ਸਵਰ ਜਿਵੇਂ ੁ] ਸਮਾ [ਸਮਾਉਣਾ] ਸਮਾਂ [ਵਕਤ] ਸਾਗ ਸਾਂਗ, ਸੋਦਾ ਸੌਦਾ, ਕੋਹੀ ਕੋਹੀਂ, ਗੋਦ ਗੌਂਦ।

## ਟਿੱਪੀ ਦੀ ਹੋਂਦ ਅਤੇ ਅਣਹੋਂਦ ਕਰਕੇ

ਅੱਗ ਅੰਗ, ਅੱਤ ਅੰਤ, ਸੱਦ ਸੰਦ, ਕੱਤ ਕੰਤ, ਖੱਡ ਖੰਡ, ਢੱਗਾ ਢੰਗ, ਝੱਗੀ ਝੰਗੀ, ਸਮਤ ਸੰਮਤ ਸੁਮਤ, ਸਨ ਸੰਨ।

# ਗਿਆਨ ਗ੍ਰੰਥ

## ਦੇ (ਦਸ ਭਾਗ) ਹਨ

* ਹਰ ਇਕ ਭਾਗ ਵਿਚ ਕਈ ਪ੍ਰਕਰਣ, ਹਰ ਪ੍ਰਕਰਣ ਵਿਚ ਕਈ ਅਧਿਆਇ । ਹਰ ਅਧਿਆਇ ਵਿਚ ਕਈ ਪਾਠ ਹਨ ।
* ਇਸ ਸਮੇਂ ਹਰ ਪ੍ਰਕਾਰ ਦੀ ਵਿੱਦਿਆ ਦੀ ਪ੍ਰਾਪਤੀ ਦੀ ਘਾਟ ਨੂੰ ਸਮਝ ਕੇ ਅਤੇ ਵਿਦਿਆਰਥੀਆਂ ਦੀ ਵਿੱਦਿਆ ਕਮਜ਼ੋਰੀ ਨੂੰ ਵਿਚਾਰ ਕੇ ਇਹ "ਗਿਆਨ ਗ੍ਰੰਥ" ਲਿਖਿਆ ਹੈ ।

(ੳ) ੧੦ ਭਾਗਾਂ ਦੇ ਨਾਂ

੧. ਭਾਸ਼ਾ ਗਿਆਨ
੨. ਵਿਆਕਰਣ ਗਿਆਨ
੩. ਗਣਿਤ ਗਿਆਨ
੪. ਇਤਿਹਾਸ ਗਿਆਨ
੫. ਭੂਗੋਲ ਗਿਆਨ
੬. ਅਧਿਆਤਮ ਗਿਆਨ
੭. ਵਿੱਦਿਆ ਗਿਆਨ
੮. ਕਾਰਜ ਗਿਆਨ
੯. ਵਖਿਆਨ ਗਿਆਨ (ਜਨਰਲ ਨਾਲਜ)
੧੦. ਕੋਸ਼ (ਕਈ ਰੂਪ)
* ਕਥਾ ਗਿਆਨ

(ਅ) ਭਾਸ਼ਾ ਗਿਆਨ ਦੇ ਪ੍ਰਕਰਣ

੧. ਗੁਰਮੁਖੀ ਪੰਜਾਬੀ
੨. ਦੇਵਨਾਗਰੀ, ਹਿੰਦੀ
੩. ਉਰਦੂ ਫਾਰਸੀ
੪. ਇੰਗਲਿਸ਼ ਰੋਮਨ
੫. ਸਾਂਝੇ ਸ਼ਬਦ ਜੋੜ
੬. ਲਿੱਪੀਆਂ
੭. ਥਿਉਰੀ
੮. ਵਿਆਕਰਣ
੯. ਗਣਿਤ ਦੇ ਗੁਰ ਅਤੇ ਨਿਯਮ

ਨੋਟ—ਪੜ੍ਹੇ ਲਿਖੇ ਗੁਰਮੁਖ ([illegible] ਬਾਅਦ) ਵਾਲਾ ਹਿੱਸਾ ਦੋ ਵਾਰ ਜ਼ਰੂਰ ਪੜ੍ਹ ਲੈਣ । ਫਿਰ (ਪਹਿਲਾ ਹਿੱਸਾ ਪੜ੍ਹਨ ਅਤੇ ਫਿਰ) ਵਿਦਿਆਰਥੀਆਂ ਨੂੰ ਅਰੰਭ ਤੋਂ ਹੀ ਪੜ੍ਹਾਉਣ ।

ਪ੍ਰਕਾਸ਼ਕ :
ਦਮਦਮੀ ਟਕਸਾਲ, ਜਥਾ ਭਿੰਡਰਾਂ ਮਹਿਤਾ (ਅੰਮ੍ਰਿਤਸਰ)

Rs. 70-00

END

